ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੫੧ ਮਈ 2019

ਜਿਲਦ ੬੩ ਅੰਕ ੨

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਅੰਦਰ ਜੇਠ ਮਹੀਨੇ ਦੇ ਸਖ਼ਤ ਮੌਸਮ ਤੇ ਖਾਸ ਵਾਤਾਵਰਨ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਪਵਿੱਤਰ ਨਾਮ ਨਾਲ ਜੁੜਦਿਆਂ, ਸੱਚੇ ਗੁਰੂ ਗਿਆਨ ਤੇ ਚੰਗੀ ਸੰਗਤ ਕਰਦਿਆਂ ਦੁਰਲੱਭ ਮਨੁੱਖਾ ਜਨਮ ਸਫ਼ਲ ਕਰਨ ਦਾ ਗੁਰਮਤਿ ਗਾਡੀ ਮਾਰਗ ਪ੍ਰਦਾਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਮਹੀਨੇ ਵਿਚ ਹਰੀ ਪਰਮਾਤਮਾ, ਜਿਸ ਦੀ ਸਰਬਸ਼ਕਤੀ ਮਾਨਤਾ ਕਰਕੇ ਸਾਰੇ ਹੀ ਜੀਵ ਉਸ ਅੱਗੇ ਝੁਕਦੇ ਹਨ, ਮਨੁੱਖ-ਮਾਤਰ ਨੂੰ ਉਸ ਦੇ ਪਵਿੱਤਰ ਨਾਮ ਨਾਲ ਹੀ ਜੁੜਨਾ ਚਾਹੀਦਾ ਹੈ। ਜੇਕਰ ਅਸਲ ਸੱਜਣ ਨੂੰ ਪਛਾਣ ਕੇ ਉਸ ਦਾ ਪੱਲਾ ਫੜ ਲਈਏ ਤਾਂ ਉਹ ਸ਼ਰਨ ਪਏ ਮਨੁੱਖ ਦੀ ਰੱਖਿਆ ਜ਼ਰੂਰ ਕਰਦਾ ਹੈ ਤੇ ਜੀਵ ਨੂੰ ਕਿਸੇ ਦੁਆਰਾ ਬੰਨ੍ਹੇ ਜਾਣ ਦਾ ਡਰ ਨਹੀਂ ਰਹਿੰਦਾ। ਦੂਜੇ ਸ਼ਬਦਾਂ ਵਿਚ ਮਨੁੱਖ ਪ੍ਰਭੂ-ਨਾਮ ਨਾਲ ਜੁੜ ਕੇ ਜਮਾਂ ਦੀ ਫਾਹੀ ਜਾਂ ਤ੍ਰਾਸ ਤੋਂ ਬਚਿਆ ਰਹਿੰਦਾ ਹੈ। ਗੁਰੂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਅਜਿਹਾ ਕੀਮਤੀ ਮੋਤੀ ਹੈ ਜਿਸ ਨੂੰ ਜੀਵ ਪ੍ਰਾਪਤ ਕਰ ਲਵੇ ਤਾਂ ਇਹ ਉਸ ਤੋਂ ਕੋਈ ਵੀ ਸੰਨ੍ਹ ਲਾ ਕੇ ਖੋਹ ਨਹੀਂ ਸਕਦਾ। ਨਾਮ ਚੇਤੇ ਰੱਖਣ ਕਰਕੇ ਪਰਮਾਤਮਾ ਦੇ ਜਿੰਨੇ ਵੀ ਰੰਗ ਹਨ ਉਹ ਸਾਰੇ ਇਸ ਨਾਲ ਜੁੜਨ ਵਾਲੇ ਨੂੰ ਚੰਗੇ ਲਗਦੇ ਹਨ ਭਾਵ ਨਾਮ ਨਾਲ ਜੁੜਨ ਵਾਲਾ ਹਰ ਘਟਨਾ ਜਾਂ ਵਰਤਾਰੇ ਨੂੰ ਸਹਿਜ ਰੂਪ 'ਚ ਲੈਂਦਾ ਹੋਇਆ ਪ੍ਰੇਸ਼ਾਨ ਨਹੀਂ ਹੁੰਦਾ। ਸਤਿਗੁਰੂ ਜੀ ਤੱਤਸਾਰ ਬਖਸ਼ਦੇ ਹੋਏ ਫੁਰਮਾਉਂਦੇ ਹਨ ਕਿ ਪਰਮਾਤਮਾ ਜੋ ਚਾਹੁੰਦਾ ਹੈ ਉਹੀ ਕਰਦਾ ਹੈ। ਉਹ ਜਿਵੇਂ ਜੀਵਾਂ ਤੋਂ ਕਰਾਉਂਦਾ ਹੈ ਜੀਵ ਉਵੇਂ ਕਰਦੇ ਹਨ। ਅਜਿਹੇ ਸੁਭਾਗੇ-ਜਨ ਹੁੰਦੇ ਹਨ ਜਿਨ੍ਹਾਂ ਨੂੰ ਮਾਲਕ ਆਪਣਾ ਬਣਾ ਲੈਂਦਾ ਹੈ। ਉਨ੍ਹਾਂ ਨੂੰ ਸ਼ੋਭਾ, ਧੰਨਤਾ ਦੇ ਪਾਤਰ ਆਖੋ। ਆਪਣੇ ਨਾਲ ਜੋੜ ਲੈਣਾ ਉਸ ਮਾਲਕ ਦੀ ਕਿਰਪਾ-ਬਖ਼ਸ਼ਿਸ਼ ਦੁਆਰਾ ਹੀ ਹੋ ਸਕਦਾ ਹੈ। ਜੇਕਰ ਮਨੁੱਖ ਦੇ ਸਿਰਫ ਆਪਣੇ ਯਤਨ ਫਲਦਾਇਕ ਹੋ ਸਕਦੇ ਹੋਣ ਤਾਂ ਫਿਰ ਉਹ ਮਾਲਕ ਤੋਂ ਕਿਉਂ ਵਿੱਛੜਨਗੇ ਤੇ ਕਿਉਂ ਰੋਣਗੇ? ਸਾਧੂ ਭਾਵ ਸੱਚੇ ਗੁਰੂ ਦਾ ਸਾਥ ਮਿਲ ਜਾਵੇ ਤਦ ਹੀ ਰੂਹਾਨੀ ਜੀਵਨ ਮਿਲ ਸਕਦਾ ਹੈ ਜਿਸ ਵਿਚ ਅਸਲ ਅਨੰਦ ਹੈ। ਜਿਸ ਮਨੁੱਖ ਦੇ ਮੱਥੇ ਦੇ ਭਾਗ ਪ੍ਰਗਟ ਹੋਣ, ਮਨੁੱਖਾ ਜੀਵਨ ਰੂਪੀ ਜੇਠ ਦਾ ਮਹੀਨਾ ਉਸ ਲਈ ਦੁਖਦਾਈ ਨਹੀਂ ਬਲਕਿ ਰੰਗੀਲਾ ਤੇ ਅਨੰਦਦਾਇਕ ਹੈ। ■

ਸੰਪਾਦਕੀ . . .

# ਸਾਡਾ ਲਾਸਾਨੀ ਇਤਿਹਾਸ

*ਗੁਰੂ ਸਾਹਿਬਾਨ ਇਸ ਜਗਤ ਵਿੱਚੋਂ ਈਰਖਾ, ਦ੍ਵੈਸ਼, ਜ਼ਬਰ-ਜ਼ੁਲਮ ਆਦਿ ਬਦੀਆਂ ਦਾ ਖ਼ਾਤਮਾ ਕਰ ਕੇ ਪਰਉਪਕਾਰ, ਨੇਕੀ, ਦਇਆ, ਧਰਮ ਦਾ ਰਾਜ ਸਥਾਪਿਤ ਕਰਨ ਲਈ ਨੇਕੀ ਦੇ ਰਹਿਬਰ ਬਣ ਕੇ ਆਏ। ਗ਼ਰੀਬ-ਗੁਰਬੇ, ਨਿਮਾਣੇ ਤੇ ਨਿਤਾਣਿਆਂ ਲਈ ਓਟ-ਆਸਰਾ ਬਣ ਕੇ ਗੁਰੂ ਸਾਹਿਬਾਨ ਨੇ ਮਾਨਸਿਕ ਤੌਰ 'ਤੇ ਗ਼ੁਲਾਮ ਹੋ ਚੁੱਕੇ ਲੋਕਾਂ ਦਾ ਸਮਾਜਿਕ ਪੱਧਰ ਉਤਾਂਹ ਚੁੱਕਿਆ। ਲੋਕਾਂ ਨੂੰ ਹਮੇਸ਼ਾਂ ਹੱਕ-ਸੱਚ ਤੇ ਨਿਆਂ ਦੇ ਮਾਰਗ 'ਤੇ ਚੱਲਣ ਦੀ ਸਿੱਖਿਆ ਦਿੱਤੀ ਤੇ ਧਾਰਮਿਕ ਪੱਧਰ ਵਿਚ ਆ ਚੁੱਕੀ ਗਿਰਾਵਟ ਨੂੰ ਦੂਰ ਕੀਤਾ। ਗੁਰਬਾਣੀ ਦੀ ਰਚਨਾ ਕਰ ਕੇ ਸਮੁੱਚੀ ਲੋਕਾਈ ਅਤੇ ਧਾਰਮਿਕ ਰਹਿਬਰਾਂ ਨੂੰ ਅਪਨਾ ਬਿਗਾਰਿ ਬਿਰਾਂਨਾ ਸਾਂਢੈ ਵਾਲੀ ਆਦਰਸ਼ਕ ਜੀਵਨ-ਜਾਚ ਅਨੁਸਾਰ ਆਪਣਾ ਜੀਵਨ ਢਾਲਣ ਦੀ ਪ੍ਰੇਰਨਾ ਕੀਤੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਗਤ-ਜਲੰਦੇ ਦੇ ਉੱਧਾਰ ਲਈ ਪ੍ਰਚਾਰ ਯਾਤਰਾਵਾਂ ਕੀਤੀਆਂ ਅਤੇ ਮਨੁੱਖਤਾ ਨੂੰ ਜ਼ਬਰ-ਜ਼ੁਲਮ ਦਾ ਟਾਕਰਾ ਕਰਨ ਲਈ ਨਾਮ-ਸਿਮਰਨ ਦੁਆਰਾ ਬਲਵਾਨ ਸੁਰਤ ਦੇ ਧਾਰਨੀ ਹੋਣ ਦਾ ਉਪਦੇਸ਼ ਦਿੱਤਾ। ਗੁਰੂ ਸਾਹਿਬ ਨੇ ਬਾਬਰ ਦੇ ਜ਼ੁਲਮ ਵਿਰੁੱਧ ਅਵਾਜ਼ ਬੁਲੰਦ ਕੀਤੀ ਤੇ ਉਸ ਨੂੰ ਜਾਬਰ ਕਹਿ ਕੇ ਸੰਬੋਧਨ ਕੀਤਾ।*

*ਇਸੇ ਹੀ ਵਿਚਾਰਧਾਰਾ ਨੂੰ ਅੱਗੇ ਵਧਾਉਂਦੇ ਹੋਏ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਮਨੁੱਖਤਾ ਨੂੰ ਸਤ-ਸੰਤੋਖ, ਨੇਕੀ, ਦਇਆ, ਪਰਉਪਕਾਰ ਆਦਿ ਸਦਗੁਣਾਂ ਦੇ ਧਾਰਨੀ ਹੋ ਕੇ ਸੰਸਾਰ ਵਿਚ ਵਿਚਰਨ ਅਤੇ ਅਕਾਲ ਪੁਰਖ ਦੇ ਭਾਣੇ ਨੂੰ ਸਤ ਕਰਕੇ ਮੰਨਣ ਦਾ ਉਪਦੇਸ਼ ਦਿੱਤਾ। ਗੁਰੂ ਜੀ ਨੇ ਆਪਣੇ ਤੋਂ ਪੂਰਬਲੇ ਗੁਰੂ ਸਾਹਿਬਾਨ ਦੀ ਵਿਚਾਰਧਾਰਾ (ਗੁਰਬਾਣੀ) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੱਤਰ ਕਰ ਕੇ ਸਮੁੱਚੀ ਮਾਨਵਤਾ ਨੂੰ ਸੁਤੰਤਰ ਸੋਚ ਦਿੱਤੀ। ਗੁਰੂ ਜੀ ਨੇ ਮਨੁੱਖਤਾ ਸਾਹਮਣੇ ਗੁਰਮਤਿ ਦਾ ਨਿਵੇਕਲਾ ਸਿਧਾਂਤ ਦ੍ਰਿੜ੍ਹ ਕਰਵਾਇਆ ਕਿ ਸਭ ਤੋਂ ਪਹਿਲਾਂ ਜਿੱਥੋਂ ਤਕ ਸੰਭਵ ਹੋ ਸਕੇ ਸ਼ਾਂਤਮਈ ਢੰਗ ਦੇ ਨਾਲ ਬਦੀ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਸ ਸਿਧਾਂਤ ਨੂੰ ਅਮਲ ਵਿਚ ਲਿਆਉਂਦਿਆਂ ਹੋਇਆਂ ਪੰਚਮ ਪਾਤਸ਼ਾਹ ਜੀ ਨੇ ਤਤਕਾਲੀ ਹੁਕਮਰਾਨ ਜਹਾਂਗੀਰ ਦੁਆਰਾ ਦਿੱਤੇ ਅਸਹਿ ਕਸ਼ਟ ਸਹਾਰਦਿਆਂ ਸ਼ਹਾਦਤ ਪ੍ਰਾਪਤ ਕੀਤੀ। ਬਦੀ ਆਪਣੇ ਜ਼ੁਲਮ ਦੀ ਇੰਤਹਾ ਕਰ ਕੇ ਹਾਰ ਗਈ।*

*ਫਿਰ ਛੇਵੇਂ ਜਾਮੇ ਵਿਚ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਹਿਸੂਸ ਕੀਤਾ ਕਿ ਹੁਣ ਜ਼ਬਰ-ਜ਼ੁਲਮ ਨੂੰ ਕਰਾਰੇ ਹੱਥਾਂ ਬਾਝ ਠੱਲ ਨਹੀਂ ਪੈਣ ਵਾਲੀ ਤਾਂ ਆਪ ਜੀ ਨੇ ਸ਼ਸਤਰਧਾਰੀ ਹੋ ਕੇ ਜ਼ਬਰ-ਜ਼ੁਲਮ ਵਿਰੁੱਧ ਚਾਰ ਜੰਗਾਂ ਲੜੀਆਂ। ਦਸਵੇਂ ਜਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਵਿਚਾਰ ਨੂੰ ਹੋਰ ਪ੍ਰਪੱਕ ਕਰਦਿਆਂ- ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥ ਹਲਾਲੱਸਤ ਬੁਰਦਨ ਬ ਸ਼ਮਸ਼ੇਰ ਦਸਤ॥ ਦਾ ਸਿਧਾਂਤ ਦ੍ਰਿੜ੍ਹ ਕਰਾਉਂਦਿਆਂ ਕਿਹਾ ਕਿ ਜਦ ਬਦੀ ਵਿਰੁੱਧ ਸਾਰੇ ਸ਼ਾਂਤਮਈ ਹੀਲੇ-ਵਸੀਲੇ ਖ਼ਤਮ ਹੋ ਜਾਣ ਤਾਂ ਕਿਰਪਾਨ ਚੁੱਕਣੀ ਹੀ ਜਾਇਜ਼ ਹੋ ਜਾਂਦੀ ਹੈ। ਗੁਰੂ ਸਾਹਿਬਾਨ ਦੇ ਦਰਸਾਏ ਮਾਰਗ 'ਤੇ ਚੱਲਦਿਆਂ ਸਿੱਖਾਂ ਨੇ ਬਦੀ ਵਿਰੁੱਧ ਸ਼ਸਤਰਬੱਧ ਸੰਘਰਸ਼ ਕਰਦਿਆਂ ਬੇਅੰਤ ਸਾਕਿਆਂ, ਘੱਲੂਘਾਰਿਆਂ ਦੇ ਲਾਸਾਨੀ ਇਤਿਹਾਸ ਨੂੰ ਸਿਰਜਿਆ ਹੈ। ਸਿੱਖ ਤਵਾਰੀਖ਼ ਨੂੰ ਫਰੋਲ ਕੇ ਦੇਖੀਏ ਤਾਂ ਇੱਕ-ਇੱਕ ਦਿਨ ਦਾ ਇਤਿਹਾਸ ਜੋ ਸਾਡੇ ਪੁਰਖਿਆਂ ਨੇ ਸਿਰਜਿਆ ਹੈ, ਸਦੀਵ*

*ਕਾਲ ਤਕ ਮਨੁੱਖਤਾ ਲਈ ਪ੍ਰੇਰਨਾ-ਸਰੋਤ ਬਣਿਆ ਰਹੇਗਾ। ਗੁਰੂ ਸਾਹਿਬਾਨ ਦੇ ਲਾਸਾਨੀ ਫ਼ਲਸਫ਼ੇ ਅਤੇ ਸ਼ਬਦ ਦੀ ਓਟ ਵਿਚ ਜੀਵਨ ਜੀਉਂਦਿਆਂ ਸਿੱਖ ਅੱਜ ਸਮੁੱਚੇ ਜਗਤ ਅੰਦਰ ਮਾਰਸ਼ਲ ਅਤੇ ਮਾਨਵਵਾਦੀ ਕੌਮ ਦੇ ਤੌਰ 'ਤੇ ਜਾਣੇ ਜਾਂਦੇ ਹਨ। ਗੁਰੂ ਸਾਹਿਬਾਨ ਦੀ ਬਖ਼ਸ਼ਿਸ਼ ਸਦਕਾ ਹੀ ਸਿੱਖਾਂ ਨੇ ਆਪਣੀ ਦੋ ਫ਼ੀਸਦੀ ਅਬਾਦੀ ਦੇ ਬਾਵਜੂਦ ਅੱਸੀ ਫ਼ੀਸਦੀ ਕੁਰਬਾਨੀਆਂ ਦੇ ਕੇ ਦੇਸ਼ ਨੂੰ ਅਜ਼ਾਦ ਕਰਵਾਇਆ। ਸਭ ਤੋਂ ਵੱਧ ਕਾਲੇ ਪਾਣੀ ਦੀਆਂ ਸਜ਼ਾਵਾਂ ਵੀ ਸਿੱਖਾਂ ਨੇ ਕੱਟੀਆਂ। ਇਨ੍ਹਾਂ ਹੀ ਸ਼ਹਾਦਤਾਂ ਦੇ ਪ੍ਰਸੰਗ ਵਿਚ ਇਸ ਵਾਰ ਮਈ ਮਹੀਨੇ ਆ ਰਿਹਾ 'ਛੋਟਾ ਘੱਲੂਘਾਰਾ', 'ਸਾਕਾ ਪਾਉਂਟਾ ਸਾਹਿਬ' ਅਤੇ 'ਸਰਹੰਦ ਫਤਿਹ ਦਿਵਸ' ਸਿੱਖ ਕੌਮ ਦੇ ਅਣਖੀ ਅਤੇ ਜੁਝਾਰੂਪਨ ਨੂੰ ਰੂਪਮਾਨ ਕਰਦੇ ਹਨ।*

*ਇਸ ਸ਼ਾਨਾਂਮੱਤੇ ਇਤਿਹਾਸ ਨੂੰ ਪੜ੍ਹ-ਸੁਣ ਕੇ ਆਪਣੇ ਪੁਰਖਿਆਂ ਉੱਪਰ ਮਾਣ ਮਹਿਸੂਸ ਹੁੰਦਾ ਹੈ ਜਿਨ੍ਹਾਂ ਨੇ ਅਥਾਹ ਕੁਰਬਾਨੀਆਂ ਨਾਲ ਇਸ ਲਾਸਾਨੀ ਇਤਿਹਾਸ ਨੂੰ ਸਿਰਜਿਆ।*

*ਅੱਜ ਲੋੜ ਹੈ ਗੁਰੂ ਸਾਹਿਬਾਨ ਅਤੇ ਕੌਮ ਦੇ ਸ਼ਹੀਦਾਂ ਦੁਆਰਾ ਸਿਰਜੇ ਗਏ ਇਸ ਲਾਸਾਨੀ ਇਤਿਹਾਸ ਅਮੀਰ ਸਿੱਖ ਪਰੰਪਰਾਵਾਂ ਅਤੇ ਸਿੱਖ ਵਿਰਾਸਤ ਨੂੰ ਸੰਭਾਲਣ ਅਤੇ ਵਿਸ਼ਵ ਦੇ ਸਾਹਮਣੇ ਪ੍ਰਚਾਰਨ ਦੀ। ਅੱਜ ਸਿੱਖਾਂ ਦੇ ਲਾਸਾਨੀ ਇਤਿਹਾਸ ਅਤੇ ਸੂਰਬੀਰਾਂ ਦੀਆਂ ਗਾਥਾਵਾਂ ਨੂੰ ਇਤਿਹਾਸ ਦੇ ਪੰਨਿਆਂ ਵਿੱਚੋਂ ਮਨਫ਼ੀ ਕਰਨ ਦੀਆਂ ਸਾਜ਼ਿਸ਼ਾਂ ਵੀ ਹੋ ਰਹੀਆਂ ਹਨ।*

*ਪੰਥ-ਵਿਰੋਧੀ ਤਾਕਤਾਂ ਦੁਆਰਾ ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੇ ਮਨਸ਼ੇ ਨਾਲ ਨਿੱਤ ਹੀ ਕੋਈ ਨਵਾਂ ਕਾਰਾ ਕੀਤਾ ਜਾਂਦਾ ਹੈ। ਪਿਛਲੇ ਦਿਨੀਂ ਸਾਊਥ ਅਮਰੀਕਾ ਦੇ ਦੇਸ਼ ਚਿਲੀ ਦੀ ਰਾਜਧਾਨੀ ਸੈਨਟਿਆਗੋ ਵਿਖੇ ਭਾਰਤ ਦੇ ਰਾਸ਼ਟਰਪਤੀ ਸ੍ਰੀ ਰਾਮਨਾਥ ਕੋਵਿੰਦ ਦੀ ਮੌਜੂਦਗੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰੂਹਾਨੀ ਗੁਰਬਾਣੀ ਅਤੇ ਮੂਲ ਮੰਤਰ ਦੇ ਗਾਇਨ 'ਤੇ ਨ੍ਰਿਤ ਕੀਤੇ ਜਾਣ ਦੀ ਘਟਨਾ ਬਹੁਤ ਹੀ ਮੰਦਭਾਗੀ ਅਤੇ ਨਿੰਦਣਯੋਗ ਹੈ। ਜਿਸ ਰੂਹਾਨੀ ਗੁਰਬਾਣੀ ਨੇ ਭਾਰਤ ਦੀ ਮੁਰਦਾ ਰੂਹ ਨੂੰ ਸੁਰਜੀਤ ਕਰ, ਮਨੁੱਖਤਾ ਨੂੰ ਸਦੀਆਂ ਦੀ ਦਲਦਲ ਵਿੱਚੋਂ ਬਾਹਰ ਕੱਢ ਨਿਰੋਈ ਜੀਵਨ-ਜਾਚ ਬਖ਼ਸ਼ੀ ਸੀ, ਅੱਜ ਈਰਖਾ ਵੱਸ ਉਸੇ ਰੂਹਾਨੀ ਗੁਰਬਾਣੀ ਉੱਪਰ ਵਿਦੇਸ਼ੀ ਧਰਤੀ 'ਤੇ ਜਾ ਕੇ ਨਾਚ ਕਰਵਾਉਣਾ ਭਾਰਤੀ ਬਹੁਗਿਣਤੀ ਦੇ ਅੰਦਰਲੇ ਕੋਝੇਪਣ ਨੂੰ ਪ੍ਰਗਟ ਕਰਦਾ ਹੈ।*

*ਅਜਿਹੇ ਸਮੇਂ ਪੰਥ-ਵਿਰੋਧੀ ਮਨਸੂਬਿਆਂ ਨੂੰ ਨਾਕਾਮ ਕਰਨ ਲਈ ਸਮੁੱਚੇ ਨਾਨਕ ਨਾਮ ਲੇਵਾ ਅਤੇ ਸਮੁੱਚੀਆਂ ਸਿੱਖ ਜਥੇਬੰਦੀਆਂ ਦਾ ਫ਼ਰਜ਼ ਬਣਦਾ ਹੈ ਕਿ ਅਸੀਂ ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ਵਾਲੀ ਆਦਰਸ਼ਕ ਜੀਵਨ-ਜਾਚ ਨੂੰ ਅਪਣਾਉਂਦਿਆਂ ਮਨੁੱਖਤਾ ਸਾਹਮਣੇ ਆਪਸੀ ਭਰਾਤਰੀ ਭਾਵ ਅਤੇ ਪੰਥਕ ਏਕਤਾ, ਇਤਫਾਕ ਦੀ ਉਦਾਹਰਨ ਪੇਸ਼ ਕਰਦਿਆਂ ਆਪਣੇ ਸ਼ਾਨਾਂਮੱਤੇ ਇਤਿਹਾਸ ਅਤੇ ਗੁਰਮਤਿ ਸਿਧਾਂਤਾਂ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਅਤੇ ਪ੍ਰਸਾਰਨ ਲਈ ਲਾਮਬੰਦ ਹੋਈਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਨੁਸਾਰ ਜੀਵਨ ਜੀਉਂਦਿਆਂ ਉੱਚੇ-ਸੁੱਚੇ ਕਿਰਦਾਰ ਦੇ ਧਾਰਨੀ ਬਣ ਕੇ ਆਪਣੀ ਪੀੜ੍ਹੀ ਨੂੰ ਗੁਰਬਾਣੀ ਅਤੇ ਗੁਰਮਤਿ ਦੇ ਅਮੀਰ ਵਿਰਸੇ ਨਾਲ ਜੋੜੀਏ। ਤਾਂ ਹੀ ਸਾਡੇ ਇਹ ਸ਼ਹੀਦੀ ਪੁਰਬ ਮਨਾਉਣੇ ਸਫ਼ਲ ਹੋਣਗੇ ਅਤੇ ਇਹੋ ਇਨ੍ਹਾਂ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।*

*-ਸਤਵਿੰਦਰ ਸਿੰਘ ਫੂਲਪੁਰ*
*ਮੋ: +੯੧੯੯੧੪੪-੧੯੪੮੪*

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਫ਼ਲਸਫ਼ੇ ਦਾ ਅਮਲੀ ਪੱਖ

*-ਸ. ਮੁਕੰਦ ਸਿੰਘ ਨਾਦ**

ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ, ਅੱਜ ਤੋਂ ਪੰਜ ਸੌ ਸਾਲ ਪਹਿਲਾਂ ਤਕ, ਸੰਸਾਰ ਵਿਚ ਬਹੁਤ ਸਾਰੀਆਂ ਕੌਮਾਂ ਪੈਦਾ ਹੋਈਆਂ। ਲੱਖਾਂ ਕਬੀਲੇ ਹੋਂਦ ਵਿਚ ਆਏ, ਹਜ਼ਾਰਾਂ ਉੱਮਤਾਂ ਪ੍ਰਚਲਿਤ ਹੋਈਆਂ ਤੇ ਸੈਂਕੜੇ ਧਰਮ ਸੰਸਾਰ ਸਮੁੰਦਰ ਦੀ ਸਤਹ 'ਤੇ ਉਭਰੇ, ਪਰ ਕੋਈ ਵੀ ਕੌਮ ਜਾਂ ਮੁਲਕ ਇਕ ਅਜਿਹਾ ਠੋਸ, ਮਾਨਵ-ਸਾਂਝੀ-ਵਾਲਤਾ ਦਾ ਨਿਜ਼ਾਮ ਨਾ ਪੈਦਾ ਕਰ ਸਕਿਆ ਜਿਹੜਾ ਕਿ ਸਾਰੇ ਵਿਤਕਰੇ ਮਿਟਾ ਕੇ ਸੰਸਾਰ ਨੂੰ ਇਕ ਪੱਧਰ 'ਤੇ ਲੈ ਆਉਂਦਾ। ਮਨੁੱਖ ਨੇ ਦੇਸ਼ ਅਤੇ ਕੌਮ, ਲਹੂ ਅਤੇ ਰੰਗ ਦੇ ਆਧਾਰ 'ਤੇ ਜਿਹੜੇ ਵੱਖ-ਵੱਖ ਫਿਰਕੇ ਬਣਾ ਲਏ ਸਨ ਤੇ ਉਨ੍ਹਾਂ ਹੀ ਦੁਫੇੜਾਂ ਕਾਰਨ, ਜਿਹੜਾ ਮਾਨਵ-ਘਾਤ ਦਾ ਅਰੁਕ ਚੱਕਰ ਚੱਲ ਰਿਹਾ ਸੀ ਉਸ ਨੂੰ ਥੰਮਿਆ ਜਾਂਦਾ। ਕਰੂਰਤਾ ਦਾ ਇਕ ਝੱਖੜ ਸੀ ਜਿਹੜਾ ਸਾਰੀ ਧਰਤ-ਲੁਕਾਈ 'ਤੇ ਝੁਲ ਰਿਹਾ ਸੀ। ਸਾਰੇ ਮਨੁੱਖ, ਜਿਹੜੇ ਵਾਸਤਵ ਵਿਚ ਇੱਕ ਹੀ ਰੱਬ ਪਿਤਾ ਦੇ ਪੁੱਤਰ ਸਨ, ਇਕ-ਦੂਜੇ ਦੇ ਲਹੂ ਦੇ ਤ੍ਰਿਹਾਏ ਬਣ ਬੈਠੇ ਸਨ। ਉਹ ਕੇਵਲ ਇਸ ਲਈ ਕਿ ਉਹ ਲਹੂ ਅਤੇ ਰੰਗ ਦੇ ਲਿਹਾਜ਼ ਨਾਲ ਵੱਖ-ਵੱਖ ਸਨ। ਇਹ ਭਿੰਨਤਾ ਘਟਣ ਦੀ ਥਾਂ, ਦਿਨੋਂ-ਦਿਨ ਵਧਦੀ ਹੀ ਗਈ ਤੇ ਹਰ ਸਾਲ ਰੱਬ ਜਾਣੇ ਕਿੰਨੇ ਹੀ ਨਿਰਦੋਸ਼ ਪ੍ਰਾਣੀ ਨਫ਼ਰਤ ਦੀ ਅੰਨੀ-ਛੁਰੀ ਦੀ ਭੇਟ ਚੜ੍ਹ ਜਾਂਦੇ। ਏਸ ਸਮੇਂ ਵਿਚਕਾਰ ਹਜ਼ਾਰਾਂ ਧਰਮ ਹੋਂਦ ਵਿਚ ਆਏ। ਉਹ ਆਪਣੇ ਦੌਰ ਵਿਚ ਵਧੇ-ਫੁੱਲੇ ਵੀ ਖੂਬ-ਕਰੋੜਾਂ ਮਨੁੱਖ ਉਨ੍ਹਾਂ ਦੇ ਸ਼ਰਧਾਲੂ ਵੀ ਬਣੇ। ਪਰ ਮਨੁੱਖੀ ਵਿਤਕਰਿਆਂ ਦਾ ਪਾੜ ਜਿਹੜਾ ਉਨ੍ਹਾਂ ਆਪ ਹੀ ਪੁੱਟਿਆ ਸੀ, ਭਰਿਆ ਨਾ ਜਾ ਸਕਿਆ।

ਸਮੂਹ ਇਤਿਹਾਸਕਾਰ ਇਸ ਗੱਲ 'ਤੇ ਸਹਿਮਤ ਹਨ ਕਿ ਛੇਵੀਂ ਸਦੀ ਈਸਵੀ ਦੇ ਅਖੀਰ ਤਕ, ਸਾਰੀ ਦੁਨੀਆ ਦੇ ਉੱਤੇ, ਜ਼ਹਾਲਤ ਦਾ ਹਨ੍ਹੇਰਾ ਪਸਰ ਚੁੱਕਿਆ ਸੀ। ਈਰਾਨ, ਮਿਸਰ, ਚੀਨ, ਰੂਸ, ਭਾਰਤ ਅਤੇ ਹੋਰ ਬਹੁਤ ਸਾਰੇ ਦੇਸ਼ਾਂ ਵਿਚ ਰੂਹਾਨੀਅਤ ਦੀਆਂ ਕਦਰਾਂ-ਕੀਮਤਾਂ ਉੱਕਾ ਹੀ ਡਿੱਗ ਚੁੱਕੀਆਂ ਸਨ।

ਅਸਮਾਜਿਕਤਾ ਦੇ ਦੁਰਗੁਣ ਮਨੁੱਖਾਂ ਦੇ ਦਿਲਾਂ ਵਿਚ ਡੂੰਘੇ ਬੈਠ ਚੁੱਕੇ ਸਨ। ਸੋ, ਇਸ ਧੁੰਦੂ-ਕਾਲ ਦੇ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਇਕ ਚਾਨਣ-ਮੁਨਾਰੇ ਦੀ ਹੈਸੀਅਤ ਰੱਖਦਾ ਹੈ।

ਮਹਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਤੇ ਉਨ੍ਹਾਂ ਦੇ ਜੀਵਨ-ਚਰਿੱਤਰ ਦਾ ਅਧਿਐਨ ਕਰਦਿਆਂ ਇਹ ਪ੍ਰਤੱਖ ਹੋ ਜਾਂਦਾ ਹੈ ਕਿ ਉਨ੍ਹਾਂ ਦਾ ਫ਼ਲਸਫ਼ਾ ਕੋਰਾ

---

**ਗੁਰਪੁਰਵਾਸੀ*

ਸਿਧਾਂਤਕ ਵਿਸ਼ਲੇਸ਼ਣ ਨਹੀਂ ਸੀ, ਸਗੋਂ ਅਮਰ ਸਚਾਈਆਂ ਦਾ ਇਕ ਅਮਲੀ ਰੂਪ ਸੀ। ਸੱਚੇ ਸੌਦੇ ਦੀ ਸਾਖੀ ਤੋਂ ਲੈ ਕੇ ਮੋਦੀ ਖਾਨੇ ਦੀ ਸਾਖੀ ਤਕ, ਪੁਰੀ ਦੀ ਆਰਤੀ, ਬਗ਼ਦਾਦ, ਮੱਕਾ, ਮੁਲਤਾਨ ਦੀਆਂ ਫੇਰੀਆਂ, ਸਿੱਧਾਂ ਨਾਲ, ਵਲੀ ਕੰਧਾਰੀ, ਸੱਜਣ ਠੱਗ ਤੇ ਕੌਡੇ ਰਾਖਸ਼ ਨਾਲ ਗੋਸ਼ਟੀ, ਗ੍ਰਿਹਸਥੀ ਜੀਵਨ ਅਤੇ ਕਰਤਾਰਪੁਰ ਦੀ ਖੇਤੀ ਆਦਿ ਪ੍ਰਸਿੱਧ ਘਟਨਾਵਾਂ, ਉਨ੍ਹਾਂ ਦੇ ਫ਼ਲਸਫ਼ੇ ਦੇ ਅਮਲੀ ਪੱਖ ਦਾ ਹੀ ਲਿਸ਼ਕਾਰਾ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕ੍ਰਿਆਤਮਿਕ ਵੀਚਾਰ ਏਨੇ ਪ੍ਰਬਲ ਸਨ ਕਿ ਹਿੰਦੂ ਮੁਸਲਮਾਨ ਤੇ ਹੋਰ ਊਚ-ਨੀਚ ਦੇ ਵਿਤਕਰਿਆਂ ਨਾਲ ਸੜੇ-ਬਲੇ ਸਮਾਜ ਨੂੰ ਸ਼ਾਂਤ-ਮਈ ਬਣਾ ਦਿੱਤਾ ਤੇ ਸਾਰੇ ਭਾਰਤ ਵਿਚ ਇਹ ਨਾਅਰਾ ਗੂੰਜ ਉਠਿਆ:

*ਏਕੁ ਪਿਤਾ ਏਕਸ ਕੇ ਹਮ ਬਾਰਿਕ . . .* *(ਪੰਨਾ ੬੧੧)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਏਨੇ ਸਾਹਸੀ ਅਤੇ ਸਨੇਹੀ ਸੁਭਾਅ ਦੇ ਮਾਲਕ ਸਨ ਕਿ ਉਨ੍ਹਾਂ ਨੇ ਕਿਸੇ ਵੀ ਮਤਿ-ਵਿਸ਼ੇਸ਼ ਜਾਂ ਸਾਧਨਾ-ਪ੍ਰਣਾਲੀ ਦੀ ਨਿੰਦਿਆ ਨਹੀਂ ਕੀਤੀ, ਸਗੋਂ ਆਪਣੀ ਜੀਵਨ-ਕ੍ਰਿਆ ਨਾਲ ਸਮਾਜ ਦੇ ਭੁੱਲੇ ਆਗੂਆਂ ਨੂੰ ਰਾਹ-ਰਾਸਤੇ 'ਤੇ ਲਿਆਂਦਾ। ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਪਖੰਡਾਂ ਭਰਮਾਂ ਤੇ ਬਾਹਰਲੇ ਆਚਰਨਾਂ ਦਾ ਅਲੋਪ ਹੋਣਾ ਸ਼ੁਰੂ ਹੋ ਗਿਆ ਸੀ ਤੇ ਸਰਬ-ਸਾਂਝੇ ਮਨੁੱਖੀ ਸਿਧਾਂਤ ਹੋਂਦ ਵਿਚ ਆਉਣ ਲੱਗ ਪਏ ਸਨ। ਸ੍ਰੀ ਗੁਰੂ ਨਾਨਕ ਸਾਹਿਬ ਨੇ ਸਰਬ-ਸਾਂਝੇ ਸਦਾ-ਚਾਰਕ ਗੁਣਾਂ ਦਾ ਜ਼ਿਕਰ, ਕੁਝ ਇਸ ਤਰ੍ਹਾਂ ਕੀਤਾ ਹੈ:

*-ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*
*-ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* *(ਪੰਨਾ ੨੬)*
*-ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥* *(ਪੰਨਾ ੮੩)*
*-ਬਹੁਤਾ ਬੋਲਣੁ ਝਖਣੁ ਹੋਇ॥*
*ਵਿਣੁ ਬੋਲੇ ਜਾਣੈ ਸਭੁ ਸੋਇ॥* *(ਪੰਨਾ ੬੬੧)*
*-ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥* *(ਪੰਨਾ ੪੧੯)*
*-ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*

ਇਨ੍ਹਾਂ ਕੁਝ ਕੁ ਵੰਨਗੀਆਂ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਨੂੰ ਸੱਚ, ਸੰਤੋਖ, ਨਿਮਰਤਾ, ਰੱਬ ਦਾ ਪਿਤਾ ਵਾਂਗ ਆਦਰ ਹੋਣਾ, ਮਨੁੱਖ ਦਾ ਭਰਾਤਰੀ ਭਾਵ, ਸੰਜਮ, ਦਇਆ, ਤਨ ਅਤੇ ਮਨ ਦੀ ਪਵਿੱਤਰਤਾ, ਵਿਹਾਰ ਦੀ ਸ਼ੁੱਧਤਾ, ਆਤਮਾ ਤੇ ਪਰਮਾਤਮਾ ਦੀ ਖੋਜ, ਮਰਦ ਅਤੇ ਇਸਤਰੀ ਦੀ ਬਰਾਬਰੀ, ਸੇਵਾ, ਖਾਣ-ਪਹਿਨਣ ਦੀ ਖੁੱਲ੍ਹ,

ਆਦਿ ਸਰਬ-ਸਾਂਝੇ ਮਨੁੱਖੀ ਗੁਣਾਂ ਦਾ ਅਮਲੀ ਪ੍ਰਚਾਰ ਕੀਤਾ, ਜਿਹੜੇ ਕਿ ਕਿਸੇ ਵੀ ਦੇਸ਼, ਵਰਨ ਜਾਂ ਕੌਮ ਲਈ ਹਿੱਤਕਾਰੀ ਸਿੱਧ ਹੋ ਸਕਦੇ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਫ਼ਲਸਫ਼ੇ ਵਿਚ ਨੈਤਿਕ ਆਚਾਰ ਵਿਹਾਰ ਉੱਤੇ ਜਿੰਨਾ ਜ਼ੋਰ ਦਿੱਤਾ ਗਿਆ ਹੈ, ਉਨਾ ਸ੍ਰਿਸ਼ਟੀ ਦੀ ਉਤਪਤੀ ਜਾਂ ਆਤਮਾ ਦੇ ਸਰੂਪ ਉੱਤੇ ਨਹੀਂ ਦਿੱਤਾ ਗਿਆ। ਇਕ ਪੱਛਮੀ ਲੇਖਕ ਨੇ ਗੁਰੂ ਨਾਨਕ ਦੇ ਫ਼ਲਸਫ਼ੇ ਬਾਰੇ ਆਪਣੇ ਵੀਚਾਰ ਇਉਂ ਪ੍ਰਗਟ ਕੀਤੇ ਹਨ:-

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਫ਼ਲਸਫ਼ੇ ਤੋਂ ਵੀ ਵਧੇਰੇ ਰੌਚਕ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੀਵਨੀ ਹੈ। ਪਿਆਰ-ਭਰਪੂਰ ਮਿੱਠਾ-ਚਰਿੱਤਰ, ਉਦਾਰ ਤੇ ਵਿਸ਼ਾਲ ਦਿਲ, ਸ੍ਰੀ ਗੁਰੂ ਨਾਨਕ ਸਾਹਿਬ ਕੇਵਲ ਅਧਿਆਤਮਵਾਦੀ ਨਹੀਂ ਸਨ, ਉਹ ਕ੍ਰਾਂਤੀਕਾਰੀ ਵੀ ਸਨ। ਇਸ ਲਈ ਉਨ੍ਹਾਂ ਹਿੰਦੂ, ਧਰਮ ਦੀਆਂ ਰਹੁ-ਰੀਤਾਂ ਦਾ ਤੇ ਇਸਲਾਮ ਦੀ ਸ਼ਰਅ-ਸ਼ੱਰੀਅਤ ਦਾ ਏਨਾ ਸਾਂਝਾ ਰੂਪ ਨਹੀਂ ਘੜਿਆ ਜਿੰਨਾ ਸਾਂਝੇ ਸਮਾਜ ਦਾ ਜੀਵਨ ਮੁਕਤ, ਸਹਿਜ, ਗੁਰਮੁਖ, ਸੇਵਾ ਧਰਮੀ ਸਮਾਜ ਦਾ ਸੁੰਦਰ ਰੂਪ ਥਾਪਿਆ, ਜਿਸ ਵਿਚ ਭਾਈ ਮਰਦਾਨਾ ਜੀ, ਭਾਈ ਲਾਲੋ-ਭਾਗੋ, ਵਲੀ ਕੰਧਾਰੀ ਤੇ ਪੰਡਿਤ ਨਾਨੂ ਇਕ ਪੰਗਤ ਵਿਚ ਬੈਠੇ ਦਿਖਾਈ ਦਿੰਦੇ ਹਨ।

ਇਸ ਸੁਹੇਲੇ ਜੀਵਨ-ਮਾਰਗ ਨੂੰ ਭਾਈ ਗੁਰਦਾਸ ਜੀ ਨੇ 'ਗਾਡੀ ਰਾਹ' ਕਹਿ ਕੇ ਪੁਕਾਰਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਸ ਗਾਡੀ ਰਾਹ ਦੀਆਂ ਹੀ ਬਰਕਤਾਂ ਸਨ ਕਿ ਥੋੜੇ ਸਮੇਂ ਵਿਚ ਹੀ ਸੰਸਾਰ ਦੇ ਸੱਭਿਆਚਾਰਕ ਖੇਤਰ ਵਿਚ ਇਕ ਮਹਾਨ ਇਨਕਲਾਬ ਪੈਦਾ ਹੋ ਗਿਆ। ਸਮੂਹ ਮਨੁੱਖ-ਮਾਤਰ ਵਿਚ ਪਰਸਪਰ ਏਕਤਾ ਦੇ ਭਾਵ ਉਜਾਗਰ ਹੋ ਗਏ। ਰੰਗ-ਰੂਪ ਦੀ ਬਜਾਏ ਇਖ਼ਲਾਕੀ ਉੱਚਤਾ ਹੀ ਕਿਸੇ ਸ੍ਰੇਸ਼ਟ ਮਨੁੱਖ ਦਾ ਚਿੰਨ੍ਹ ਸਮਝਿਆ ਜਾਣ ਲੱਗ ਪਿਆ ਅਤੇ ਵਾਸਤਵ ਵਿਚ ਇਹ ਹੀ ਉਹ ਠੋਸ ਅਤੇ ਠੀਕ ਕੀਮਤਾਂ ਸਨ, ਜਿਨ੍ਹਾਂ ਦੇ ਲਾਗੂ ਹੋਣ ਨਾਲ ਕਰੋੜਾਂ ਮਨੁੱਖਾਂ ਦੀਆਂ ਜਾਨਾਂ ਸੁਰੱਖਿਅਤ ਹੋ ਗਈਆਂ ਜਿਹੜੇ ਕਿ ਬੇ-ਬੁਨਿਆਦ ਵਿਤਕਰਿਆਂ ਦੇ ਆਧਾਰ 'ਤੇ ਹੋਣ ਵਾਲੀਆਂ ਲੜਾਈਆਂ ਵਿਚ ਮਰਦੇ ਸਨ ਤੇ ਸੰਸਾਰ ਵਿੱਚੋਂ ਨਫ਼ਰਤ ਅਤੇ ਵੈਰ-ਵਿਰੋਧ ਦੀ ਡੂੰਘੀ ਖਲੀਜ ਦਾ ਵਜੂਦ ਮਿਟ ਗਿਆ ਜਿਸ ਵਿਚ ਹਰ ਸਮੇਂ ਮਨੁੱਖਾਂ ਨੇ ਮਨੁੱਖਾਂ ਨੂੰ ਗ਼ਰਕ ਕੀਤਾ ਸੀ। ਇਹ ਸਭ ਕੁਝ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਹਾਨ ਅਮਲੀ ਵੀਚਾਰਾਂ ਦਾ ਹੀ ਸਿੱਟਾ ਹੈ।

■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਸ੍ਰੀ ਗੁਰੂ ਅੰਗਦ ਦੇਵ ਜੀ: ਜੀਵਨ ਤੇ ਕਾਰਜ

*-ਡਾ. ਜਗਜੀਤ ਕੌਰ**

*ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ।*
*ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ। (ਵਾਰ ੨੪:੫)*

ਇਹ ਹੈ, ਨਿਰਮਲ ਪੰਥ ਸਿੱਖ ਪੰਥ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਚੋਣ ਦਾ ਨਜ਼ਰੀਆ, ਜਿਨ੍ਹਾਂ ਨੇ *ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਦੇ ਅਨੁਸਾਰ:

*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ। (ਵਾਰ ੧:੪੫)*

ਕੇਵਲ ਸੱਤ ਸਾਲ ਦੀ ਮਿਲਣੀ ਵਿਚ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਦੇ ਅੰਦਰ ਉਹ ਰੂਹਾਨੀ ਗੁਣ ਵੇਖ ਲਏ ਕਿ ਬਖ਼ਸ਼ਿਸ਼ ਦੇ ਦਰ ਆਣ ਕੇ ਇਸ ਗੁਰਮੁਖ ਸ੍ਵਰੂਪ ਨੂੰ ਪਹਿਲਾਂ ਆਪਣਾ ਅੰਗ ਬਣਾ 'ਅੰਗਦ' ਬਣਾਇਆ ਤੇ ਫਿਰ ਅੰਗਦ ਦੇਵ ਆਖ ਗੁਰੂ-ਪਦਵੀ 'ਤੇ ਸੁਸ਼ੋਭਿਤ ਕੀਤਾ।

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ੩੧ ਮਾਰਚ, ੧੫੦੪ ਈ. (੯ ਵੈਸਾਖ ਸੰਮਤ ੧੫੬੧) ਨੂੰ ਮਤੇ ਦੀ ਸਰ੍ਹਾਂ ਜ਼ਿਲ੍ਹਾ ਸ੍ਰੀ ਮੁਕਤਸਰ ਵਿਖੇ ਪਿਤਾ ਬਾਬਾ ਫੇਰੂ ਮੱਲ ਤ੍ਰੇਹਣ ਖੱਤਰੀ ਜੀ ਦੇ ਗ੍ਰਿਹ ਵਿਖੇ ਹੋਇਆ। ਆਪ ਜੀ ਦੀ ਮਾਤਾ ਦਾ ਨਾਮ ਦਇਆ ਕੌਰ ਸੀ। ਬਾਬਾ ਫੇਰੂ ਮੱਲ ਜੀ ਚੰਗੇ ਰੱਜੇ-ਪੁੱਜੇ ਵਪਾਰੀ ਆਪਣੀ ਦੁਕਾਨਦਾਰੀ ਦਾ ਵਪਾਰ ਕਰਦੇ ਸਨ। ਚੰਗੀ ਸੂਝ-ਬੂਝ ਦੇ ਮਾਲਕ ਅਤੇ ਪੜ੍ਹੇ-ਲਿਖੇ ਹੋਣ ਕਰਕੇ ਉਨ੍ਹਾਂ ਬਾਲਕ ਲਹਿਣਾ ਜੀ ਦੀ ਵਿੱਦਿਆ ਪੜ੍ਹਾਈ ਦਾ ਸੋਹਣਾ ਪ੍ਰਬੰਧ ਕੀਤਾ। ਮਾਤਾ-ਪਿਤਾ ਦੋਵੇਂ ਧਾਰਮਿਕ ਵਿਚਾਰਾਂ ਦੇ ਹੋਣ ਕਰਕੇ ਭਾਈ ਲਹਿਣਾ ਜੀ ਮੁੱਢ ਤੋਂ ਹੀ ਚੰਗੇ ਧਾਰਮਿਕ ਸੰਸਕਾਰਵਾਨ ਬਣੇ। ੧੫ ਸਾਲ ਦੀ ਅਵਸਥਾ ਵਿਚ ਆਪ ਜੀ ਦਾ ਵਿਆਹ ਖਡੂਰ ਸਾਹਿਬ ਨੇੜੇ ਪਿੰਡ ਸੰਘਰ ਦੇ ਵੱਡੇ ਵਪਾਰੀ ਸ੍ਰੀ ਦੇਵੀ ਚੰਦ ਦੀ ਸਪੁੱਤਰੀ ਬੀਬੀ ਖੀਵੀ ਜੀ ਨਾਲ ਸੰਪੰਨ ਹੋਇਆ। ਆਪ ਜੀ ਦੇ ਗ੍ਰਿਹ ਵਿਖੇ ਦੋ ਸਪੁੱਤਰ— ਦਾਤੂ ਜੀ ਅਤੇ ਦਾਸੂ ਜੀ ਅਤੇ ਦੋ ਸਪੁੱਤਰੀਆਂ— ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ ਨੇ ਜਨਮ ਲਿਆ। ੨੦ ਸਾਲ ਦੀ ਅਵਸਥਾ ਤੋਂ ਹੀ ਭਾਈ ਲਹਿਣਾ ਜੀ ਪਿਤਾ ਦੇ ਨਾਲ ਕਾਰੋਬਾਰ ਸੰਭਾਲਣ ਲੱਗ ਪਏ ਤੇ ਚੰਗਾ ਮਿੱਠਾ ਸੁਭਾਅ ਤੇ ਤੀਖਣ ਵਪਾਰੀ ਬੁੱਧੀ ਹੋਣ ਕਰਕੇ ਵਪਾਰ ਵਧੀਆ ਤੁਰ ਪਿਆ। ਪਿਤਾ ਦੇ ਨਾਲ ਹਰ ਸਾਲ ਸੰਗਤ ਲੈ ਕੇ ਜਵਾਲਾ ਦੇਵੀ ਜੀ ਦੇ ਦਰਸ਼ਨਾਂ ਨੂੰ ਜਾਇਆ ਕਰਦੇ। ਬਾਬਾ ਫੇਰੂ ਮੱਲ ਜੀ ਸੰਨ ੧੫੨੬ ਈ. ਵਿਚ ਅਕਾਲ ਚਲਾਣਾ ਕਰ ਗਏ। ਬਾਬਾ ਫੇਰੂ ਮੱਲ ਜੀ ਦੇ ਚਲਾਣੇ ਤੋਂ ਬਾਅਦ ਆਪ ਜੀ ਨੇ ਸੰਘਰ ਪਿੰਡ ਤੋਂ ਖਡੂਰ ਸਾਹਿਬ ਹੱਟੀ ਪਾ ਲਈ ਤੇ ਇੱਥੇ ਵੀ ਕਾਰੋਬਾਰ ਚੰਗਾ ਚੱਲ ਪਿਆ।

**1801-C, Mission Compound, Near Saint Maries Academy, Saharanpur-247001 UP. M: +9194124-80266*

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ* ਦੇ ਮਹਾਂਵਾਕ ਅਨੁਸਾਰ ਇਕ ਦਿਨ ਸਵੇਰ ਅੰਮ੍ਰਿਤ ਵੇਲੇ ਜਦੋਂ ਪਿੰਡ ਮੁੜ ਰਹੇ ਸਨ ਤਾਂ ਗੁਰੂ ਦੇ ਪਰਮ-ਸਿੱਖ ਭਾਈ ਜੋਧ ਜੀ ਟੋਭੇ ਤੋਂ ਇਸ਼ਨਾਨ ਕਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਾਵਨ ਬਾਣੀ 'ਆਸਾ ਦੀ ਵਾਰ' ਦੀ ੨੧ ਵੀਂ ਪਉੜੀ ਦਾ ਪਾਠ ਕਰ ਰਹੇ ਸਨ *ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ* ਬਾਣੀ ਕੰਨਾਂ ਵਿਚ ਪਈ ਤਾਂ ਠਠੰਬਰ ਕੇ ਉੱਥੇ ਹੀ ਟਿੱਬੇ ਦੇ ਕੰਢੇ 'ਤੇ ਬੈਠ ਗਏ। ਭਾਈ ਸਾਹਿਬ ਤੋਂ ਪੂਰੀ ਪਉੜੀ ਸੁਣੀ ਤੇ ਪੁੱਛਿਆ, "ਕਿਸ ਮਹਾਂਪੁਰਖ ਦੀ ਬਾਣੀ ਪੜ੍ਹ ਰਹੇ ਹੋ?" ਪਤਾ ਲਗਦਿਆਂ ਹੀ ਬਾਣੀ ਦੇ ਰਸ ਵਿਚ ਇੰਨੇ ਵਿੰਨ੍ਹੇ ਗਏ ਕਿ ਪਾਰਬ੍ਰਹਮ-ਪਰਮੇਸ਼ਵਰ ਸਤਿਗੁਰੂ ਨਾਨਕ ਜੀ ਦੇ ਦਰਸ਼ਨਾਂ ਦੀ ਤਾਂਘ ਉਮੜ ਪਈ। ਉਸੇ ਸਾਲ ਜਦੋਂ ਸੰਗਤ ਨਾਲ ਮਾਤਾ ਦੇ ਦਰਸ਼ਨਾਂ ਨੂੰ ਜਾ ਰਹੇ ਸਨ ਤਾਂ ਰਾਵੀ ਪਾਰ ਕਰਦਿਆਂ ਹੀ ਸੰਗ ਨੂੰ ਇਕ ਥਾਂ ਛੱਡ ਆਪ ਘੋੜੀ 'ਤੇ ਸਵਾਰ ਹੋ ਕਰਤਾਰਪੁਰ ਵੱਲ ਤੁਰ ਪਏ। ਰਾਹ ਵਿਚ ਖੇਤਾਂ ਵਿਚ ਕਿਰਸਾਨੀ ਕਰਦੇ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਹੀ ਪੁੱਛਿਆ, "ਨਾਨਕ ਨਿਰੰਕਾਰੀ ਦੇ ਘਰ ਦਾ ਰਾਹ ਕਿਹੜਾ ਹੈ?" ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਘੋੜੀ ਦੀ ਲਗਾਮ ਫੜ ਲਈ ਤੇ ਆਖਿਆ, "ਤੁਰਦੇ ਆਓ ਮੇਰੇ ਪਿੱਛੇ!" ਘਰ ਆ ਕੇ ਘਾਹ ਦੀ ਪੰਡ ਸਿਰ ਤੋਂ ਲਾਹ ਅੰਦਰ ਵਿਹੜੇ ਵਿਚ ਸੁੱਟੀ, ਹੱਥ ਧੋ ਕੇ ਬੂਹੇ 'ਤੇ ਆ ਖੜ੍ਹੋਤੇ। ਆਓ, ਮਹਾਂਪੁਰਖੋ! ਅੰਦਰ ਲੰਘ ਆਓ, ਜੀ ਆਇਆਂ ਨੂੰ, ਮੈਂ ਹੀ ਹਾਂ ਨਾਨਕ, ਦੱਸੋ! ਹੁਕਮ ਕਰੋ!!" ਲਹਿਣਾ ਜੀ ਹੱਕੇ-ਬੱਕੇ ਸ਼ਰਮਸਾਰ ਹੋਏ, ਵੱਡੀ ਭੁੱਲ ਹੋਈ ਇੰਨੀ ਵੱਡੀ ਰੂਹਾਨੀ ਸ਼ਕਤੀ, ਚਿਹਰਾ ਨੂਰ-ਓ-ਨੂਰ, ਪਛਾਣ ਹੀ ਨਾ ਸਕਿਆ। ਆਪ ਘੋੜੀ 'ਤੇ ਚੜ੍ਹ ਕੇ ਆਇਆ ਪਰਮੇਸ਼ਵਰ ਜੀ ਨੂੰ ਲਗਾਮ ਫੜਾਈ, ਚਰਨਾਂ 'ਤੇ ਢਹਿ ਪਏ, ਨੇਤਰ ਸੇਜਲ ਹੋ ਗਏ, "ਕੋਈ ਗੱਲ ਨਹੀਂ ਪੁਰਖਾ! ਕਿੱਥੋਂ ਆਏ ਹੋ? ਨਾਂ ਕੀ ਹੈ? "ਜੀ, ਸੰਘਰ ਕੋਟ ਦਾ ਰਹਿਣ ਵਾਲਾ ਹਾਂ, ਨਾਮ ਹੈ ਲਹਿਣਾ!" ਅੱਗੋਂ ਗੁਰੂ ਜੀ ਨੇ ਫੁਰਮਾਇਆ, "ਇਹ ਤਾਂ ਚੰਗੀ ਗੱਲ ਹੈਂ, ਤੁਸਾਂ ਲੈਣਾ ਤੇ ਅਸਾਂ ਦੇਣਾ, ਲੈਣਦਾਰ ਹਮੇਸ਼ਾ ਘੋੜੀ 'ਤੇ ਹੀ ਤਾਂ ਸਵਾਰ ਹੋ ਕੇ ਆਉਂਦੇ ਹਨ, ਕੋਈ ਸੰਕੋਚ ਨਾ ਕਰੋ!" ਬਸ, ਇਹੋ ਮਿਲਣੀ ਭਾਈ ਲਹਿਣਾ ਜੀ ਨੂੰ ਗੁਰੂ ਜੋਗਾ ਬਣਾ ਗਈ। ਚਿਹਰੇ ਦਾ ਨੂਰ, ਮਿੱਠੇ ਬੋਲ, ਖਿੱਚਵੀਂ ਸ਼ਖ਼ਸੀਅਤ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨੂਰ ਵਿਚ ਸਮਾ ਗਏ। ਲੰਗਰ-ਪਰਸ਼ਾਦ ਛਕਿਆ। ਸੰਧਯਾ ਕਾਲ ਸੋਦਰ ਰਹਰਾਸਿ ਲਈ ਸੰਗਤ ਜੁੜੀ, ਉਪਰੰਤ ਆਪੋ-ਆਪਣੇ ਹਿੱਸੇ ਦੀ ਸੇਵਾ ਸਭ ਨੇ ਨਿਭਾਈ। ਲੰਗਰ-ਪਰਸ਼ਾਦ ਲਈ ਪੰਗਤ ਤਿਆਰ ਹੋਈ। ਗਿਆਨ ਗੋਸ਼ਟੀ ਹੋਈ। ਇਹ ਸਾਰੀ ਕਾਰਜ-ਵਿਧੀ ਭਾਈ ਲਹਿਣਾ ਜੀ ਨੂੰ ਇਤਨੀ ਪ੍ਰਭਾਵਿਤ ਕਰ ਗਈ ਕਿ ਜਿਸ ਸਹਿਜ, ਸ਼ਾਂਤੀ ਤੇ ਆਤਮ-ਸੰਤੁਸ਼ਟੀ ਦੀ ਖੋਜ ਵਿਚ ਸਨ, ਉਹੀ ਪ੍ਰਾਪਤ ਹੋ ਗਈ। ਸੰਗ ਨੂੰ ਸੁਨੇਹਾ ਭੇਜ ਦਿੱਤਾ ਕਿ ਅਸਾਂ ਨਹੀਂ ਆਉਣਾ, ਸਾਨੂੰ ਟਿਕਾਣਾ ਮਿਲ ਗਿਆ ਹੈ! ਸਤ ਸਾਲ ਗੁਰੂ ਜੀ ਦੀ ਸੇਵਾ ਵਿਚ ਰਹੇ। ਇਨ੍ਹਾਂ ਸਤ ਸਾਲਾਂ ਵਿਚ ਜੀਵਨ ਵਿਚ ਸ਼ਰਧਾ, ਸਬਰ, ਸੰਤੋਖ ਅਤੇ ਹੁਕਮ-ਰਜ਼ਾ ਵਿਚ ਦ੍ਰਿੜ੍ਹ ਰਹਿਣ ਦੀਆਂ ਕਈ ਕਠਿਨ ਪ੍ਰੀਖਿਆਵਾਂ ਲਈਆਂ ਗਈਆਂ, ਪਰ ਹਰੇਕ ਪ੍ਰੀਖਿਆ ਵਿਚ ਆਪ ਸਫ਼ਲ ਰਹੇ। ਚਿੱਕੜ ਵਗਦੇ ਗੰਦੇ ਪਾਣੀ ਵਾਲੀ ਨਦੀਨ ਦੀ ਪੰਡ ਰੇਸ਼ਮੀ ਕੀਮਤੀ ਕੱਪੜਿਆਂ ਦੀ ਪਰਵਾਹ ਨਾ ਕਰਦੇ ਸਿਰ 'ਤੇ ਚੁੱਕ ਲਈ। ਅੱਧੀ ਰਾਤੀ ਅੱਤ ਦੀ ਠੰਡ ਵਿਚ ਹੁਕਮ ਹੋਇਆ ਬਸਤਰ ਧੋ ਕੇ ਲਿਆਓ। ਹੁਕਮ ਹੋਇਆ ਕੰਧ ਉਸਾਰੋ, ਉਸਾਰੀ। ਗੰਦੇ ਚਿੱਕੜ ਦੇ ਟੋਭੇ ਵਿੱਚੋਂ ਕਟੋਰਾ

ਚੁੱਕ ਲਿਆਂਦਾ, ਧਰਮਸਾਲਾ ਵਿਚ ਮੋਈ ਚੂਹੀ ਹੱਥੀਂ ਚੁੱਕ ਕੇ ਬਾਹਰ ਸੁੱਟੀ, ਇਸ ਤਰ੍ਹਾਂ ਦੇ ਹੁਕਮ ਬਿਨਾ ਕਿੰਤੂ-ਪ੍ਰੰਤੂ ਕੀਤੇ। ਖਿੜੇ ਮੱਥੇ ਮੰਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਮਿਹਰ ਦੇ ਪਾਤਰ ਬਣੇ। ਅਖੀਰਲੀ ਪ੍ਰੀਖਿਆ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਧਾਨਕ ਰੂਪ ਧਾਰ ਸ਼ਮਸ਼ਾਨ ਵੱਲ ਚਾਲੇ ਪਾਏ ਤਾਂ ਪਿੱਛੇ ਆਉਂਦੀਆਂ ਸੰਗਤ ਵਾਰੀ-ਵਾਰੀ ਆਪੋ-ਆਪਣੇ ਘਰਾਂ-ਟਿਕਾਣਿਆਂ ਨੂੰ ਮੁੜ ਗਈ, ਭਾਈ ਲਹਿਣਾ ਜੀ ਨੇ ਗੁਰੂ ਜੀ ਦਾ ਸਾਥ ਨਹੀਂ ਛੱਡਿਆ। ਗੁਰਦੇਵ ਜੀ ਨੇ ਪੁੱਛਿਆ "ਲਹਿਣਿਆ! ਸਾਰੇ ਚਲੇ ਗਏ, ਤੂੰ ਕਿਉਂ ਨਹੀਂ ਗਿਆ?" ਅੱਗੋਂ ਭਾਈ ਲਹਿਣਾ ਜੀ ਨੇ ਆਖਿਆ, "ਮਹਾਰਾਜ! ਸਭ ਦੇ ਆਪਣੇ-ਆਪਣੇ ਟਿਕਾਣੇ ਹਨ, ਮੇਰਾ ਤਾਂ ਟਿਕਾਣਾ ਕੋਈ ਨਹੀਂ, ਮੈਂ ਕਿੱਥੇ ਜਾਵਾਂ?" ਪਿਆਰ ਤੇ ਰਹਿਮ ਦੀ ਬਖ਼ਸ਼ਿਸ਼ ਹੋਈ, "ਮੇਰਾ ਵੀ ਟਿਕਾਣਾ ਕੋਈ ਨਹੀਂ ਸੀ, ਸੋਚਦਾ ਸਾਂ ਆਪਣੀ ਜੋਤ ਕਿੱਥੇ ਟਿਕਾਵਾਂ? ਬਸ, ਹੁਣ ਮਿਲ ਗਿਆ, ਤੂੰ ਮੇਰਾ ਅੰਗ ਹੋਇਆ, ਅੱਜ ਤੋਂ ਤੇਰਾ ਨਾਂ ਅੰਗਦ!" ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪ ਨਿਰੰਕਾਰ ਰੂਪ ਸਨ ਅਤੇ ਭਾਈ ਲਹਿਣਾ ਜੀ ਨੂੰ ਵੀ ਆਪਣੇ ਵਰਗਾ ਕਰ ਦਿੱਤਾ। ਭਾਈ ਸਤਾ ਤੇ ਭਾਈ ਬਲਵੰਡ ਜੀ ਦੇ ਸ਼ਬਦਾਂ ਵਿਚ:

*ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥*
*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*
*ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥*
*ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥* *(ਪੰਨਾ ੯੬੭)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ ਬਖ਼ਸ਼ਿਸ਼ ਕੀਤੀ। ਗੁਰਿਆਈ 'ਤੇ ਬਿਰਾਜਮਨ ਹੋ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਨਵ-ਸਿਰਜੇ ਪੰਥ ਨੂੰ ਐਸੀ ਯੋਗ ਅਗਵਾਈ ਦਿੱਤੀ ਕਿ ਉਸ ਸਮੇਂ ਦੇ ਹਾਲਾਤ ਵਿੱਚੋਂ ਨਾਨਕ ਨਿਰਮਲ ਪੰਥ ਨੂੰ ਆਪਣੀ ਵਿਲੱਖਣ ਸੂਝ-ਬੂਝ ਅਤੇ ਅਨੋਖੀ ਵਿਵੇਕਸ਼ੀਲਤਾ ਦੁਆਰਾ ਐਸੇ ਉਪਰਾਲੇ ਕੀਤੇ ਕਿ ਸਿੱਖ ਪੰਥ ਨੂੰ ਵਿਲੱਖਣ ਪਛਾਣ ਬਖ਼ਸ਼ੀ। ਸਭ ਤੋਂ ਪਹਿਲਾਂ ਤਾਂ ਇਹ ਜ਼ਰੂਰੀ ਸੀ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੀ ਸੰਭਾਲ ਕਰਨੀ, ਕਿਉਂਕਿ ਗੁਰਮਤਿ ਦੇ ਮੂਲ ਸਿਧਾਂਤ ਗੁਰਦੇਵ ਜੀ ਦੀ ਬਾਣੀ ਤੋਂ ਹੀ ਸਪਸ਼ਟ ਹੁੰਦੇ ਹਨ। ਇਹ ਵੀ ਲਾਜ਼ਮੀ ਸੀ ਕਿ ਬਾਣੀ ਦਾ ਪ੍ਰਚਾਰ ਆਪਣੀ ਬੋਲੀ ਪੰਜਾਬੀ ਵਿਚ ਹੀ ਕੀਤਾ ਜਾਵੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਹ ਸੰਕੇਤ ਦਿੱਤਾ ਸੀ ਕਿ ਕੌਮ ਪੰਥ ਨੂੰ ਸੁਰਜੀਤ ਰੱਖਣ ਲਈ ਆਪਣੀ ਬੋਲੀ ਦਾ ਹੋਣਾ ਲਾਜ਼ਮੀ ਹੈ ਅਤੇ ਨਾਲ ਹੀ ਸੱਭਿਆਚਾਰਕ ਗ਼ੁਲਾਮੀ ਤੋਂ ਵੀ ਤਾਂ ਹੀ ਪੰਥ ਮੁਕਤ ਰਹਿ ਸਕਦਾ ਹੈ ਆਪ ਜੀ ਨੇ ਦੱਸਿਆ ਸੀ ਕਿ ਕਿਵੇਂ ਲੋਕ ਪਰਾਈ ਬੋਲੀ ਅਪਣਾਅ ਕੇ ਆਪਣਾ ਧਰਮ ਛੱਡੀ ਜਾ ਰਹੇ ਹਨ:

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥*
*ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥*
*ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਹਾਰੀ॥* *(ਪੰਨਾ ੧੧੯੧)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਦਾ ਪ੍ਰਚਲਣ ਕੀਤਾ। ਇਸ ਦੇ ਪੈਂਤੀ ਅੱਖਰਾਂ ਦਾ ਵਰਣਨ ਉਚਾਰਨ ਸਹਿਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਸਾ ਰਾਗ ਵਿਚ ਰਚਿਤ ਬਾਣੀ 'ਪਟੀ' ਵਿਚ ਕੀਤਾ ਸੀ, ਪਰ ਆਮ ਲੋਕਾਂ ਵਿਚ ਗੁਰਮੁਖੀ ਲਿਪੀ ਪ੍ਰਚਲਿਤ ਨਹੀਂ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਣੀ ਦੇ ਗੁਰਮੁਖੀ ਲਿਪੀ ਵਿਚ ਗੁਟਕੇ ਤਿਆਰ ਕਰ

ਕੇ ਆਮ ਲੋਕਾਂ ਵਿਚ ਵੰਡੇ ਤੇ ਨਿੱਕੇ ਬੱਚਿਆਂ ਲਈ 'ਬਾਲ ਬੋਧ' ਤਿਆਰ ਕਰਵਾਏ। ਦੱਸਿਆ ਜਾਂਦਾ ਹੈ ਕਿ ਮਾਤਾ ਖੀਵੀ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਛੋਟੇ ਬੱਚਿਆਂ ਨੂੰ ਗੁਰਮੁਖੀ ਸਿਖਾਉਂਦੇ ਸਨ, ਇਸ ਲਈ ਟਕਸਾਲ ਅਤੇ ਪਾਠਸ਼ਾਲਾਵਾਂ ਉਨ੍ਹਾਂ ਕਾਇਮ ਕੀਤੀਆਂ। ਉਨ੍ਹਾਂ ਨੇ 'ਵਰਣਮਾਲਾ' ਅਨੁਸਾਰ ਅਨੇਕਾਂ ਸਿੱਖਿਆਦਾਇਕ-ਸਦਾਚਾਰਕ ਮਾਟੋ ਵੀ ਲਿਖੇ। ਇੰਜ ਕਰਨ ਨਾਲ ਸਿੱਖਾਂ ਵਿਚ ਗੁਰਮੁਖੀ ਲਿਪੀ, ਆਪਣੀ ਪੰਜਾਬੀ ਬੋਲੀ ਅਤੇ ਗੁਰਬਾਣੀ ਪ੍ਰਤੀ ਇੰਨਾ ਪਿਆਰ, ਸ਼ਰਧਾ ਤੇ ਸਤਿਕਾਰ ਵਧਿਆ ਕਿ ਇਸ ਨੇ ਸਿੱਖੀ ਦੀ ਜੜ੍ਹ ਮਜ਼ਬੂਤ ਕਰ ਦਿੱਤੀ। ਗੁਰੂ ਸਾਹਿਬਾਨ ਦੇ ਮੁਖ ਤੋਂ ਨਿਕਲੀ ਬਾਣੀ ਹੀ ਸੱਚੀ ਹੈ, ਹੋਰ ਬਾਣੀ ਕੱਚੀ ਹੈ, ਇਹ ਵਿਸ਼ਵਾਸ ਪੈਦਾ ਹੋਇਆ। ਉਸ ਸਮੇਂ ਤਕ ਜੋ ਸੰਸਕ੍ਰਿਤ ਦੇ ਜੰਜਾਲ ਵਿਚ ਜਨ-ਮਾਨਸ ਫਸਿਆ ਪਿਆ ਸੀ, ਉਸ ਤੋਂ ਵੀ ਮੁਕਤੀ ਮਿਲੀ। ਆਪਣੀ ਲਿਪੀ ਆਪਣੀ ਬੋਲੀ ਮਿਲਣ ਕਰਕੇ ਗੁਰੂ ਗਿਆਨ ਆਪਣੀ ਬੋਲੀ ਵਿਚ ਪ੍ਰਾਪਤ ਹੋਇਆ। ਇਹ ਇਕ ਕ੍ਰਾਂਤੀਕਾਰੀ ਉਪਰਾਲਾ ਸੀ ਜਿਸ ਲਈ ਸਿੱਖ ਪੰਥ ਸਦੀਵੀ ਤੌਰ 'ਤੇ ਮਹਾਨ ਗੁਰਦੇਵ ਜੀ ਦਾ ਰਿਣੀ ਹੈ। ਇਸ ਤੋਂ ਹੀ ਅੱਗੇ ਪੰਜਾਬੀ ਅਤੇ ਗੁਰਮੁਖੀ ਲਿਪੀ ਵਿਚ ਬਾਣੀ ਰਚੀ ਗਈ ਤੇ ਪੰਚਮ ਗੁਰਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਮਾਨਵਤਾ ਨੂੰ ਇਕ ਵਿਲੱਖਣ ਦਾਤ ਪ੍ਰਦਾਨ ਕੀਤੀ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣਾ ਰੋਜ਼ਾਨਾ ਦਾ ਨੇਮ ਉਸੇ ਤਰ੍ਹਾਂ ਕਰਤਾਰਪੁਰ ਵਾਲਾ ਹੀ ਰੱਖਿਆ।। ਸਿੱਖੀ ਨੂੰ ਉਦਾਸੀਆਂ ਅਤੇ ਸਨਾਤਨੀਆਂ ਦੇ ਪ੍ਰਭਾਵ ਤੋਂ ਦੂਰ ਰੱਖਣ ਦੇ ਪ੍ਰਭਾਵਪੂਰਿਤ ਉਪਰਾਲੇ ਕੀਤੇ। *ਲੰਗਰੁ ਚਲੈ ਗੁਰ ਸਬਦਿ* ਅਨੁਸਾਰ ਉਸੇ ਤਰ੍ਹਾਂ ਅੰਮ੍ਰਿਤ ਵੇਲੇ ਇਸ਼ਨਾਨ-ਪਾਣੀ ਤੋਂ ਮੁਕਤ ਹੋ ਸਿੱਖ ਸੰਗਤ ਸ਼ਬਦ ਚੌਂਕੀ ਵਿਚ ਜੁੜਦੀ। ਸਵੇਰ ਵੇਲੇ 'ਜਪੁਜੀ ਸਾਹਿਬ' ਤੇ 'ਆਸਾ ਦੀ ਵਾਰ' ਬਾਣੀ ਪੜ੍ਹੀ ਜਾਂਦੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਗੁਰਦੇਵ ਜੀ ਨੇ ਪੋਥੀ ਤੇ ਕਮਰਕੱਸਾ ਮੰਗੇ ਸਨ। ਲੰਗਰ ਦੀ ਪ੍ਰਥਾ ਨੂੰ ਵੀ ਗੁਰੂ ਜੀ ਨੇ ਹੋਰ ਪ੍ਰਪੱਕ ਕੀਤਾ। ਪੰਗਤ, ਸੰਗਤ ਅਤੇ ਅਨਾਥਾਂ ਲਈ ਰੱਖਿਆ ਨੂੰ ਯਕੀਨੀ ਬਣਾਇਆ। ਆਪ ਲੰਗਰ ਤੋਂ ਪਰਸ਼ਾਦਾ ਨਹੀਂ ਛਕਦੇ ਸਨ। ਵਾਣ ਵੱਟ ਕੇ ਕੀਤੀ ਕਮਾਈ ਨਾਲ ਗੁਜ਼ਾਰਾ ਕਰਨ ਦਾ ਆਦਰਸ਼ ਰੱਖ ਕੇ ਸਿੱਖਾਂ ਅੰਦਰ ਨਿਸ਼ਕਾਮ ਸੇਵਾ ਦਾ ਜਜ਼ਬਾ ਪੈਦਾ ਕੀਤਾ। ਮਾਤਾ ਖੀਵੀ ਜੀ ਸਾਰਾ ਦਿਨ ਲੰਗਰ ਦੀ ਸੇਵਾ ਕਰਦੇ, ਲੰਗਰ ਦੀ ਸਾਫ਼-ਸਫ਼ਾਈ ਅਤੇ ਸਿਹਤਮੰਦ ਖ਼ੁਰਾਕ ਦਾ ਪੂਰਾ ਧਿਆਨ ਰੱਖਦੇ। ਲੰਗਰ ਵਿਚ ਖੀਰ-ਘਿਓ, ਮੇਵੇ, ਪੌਸ਼ਟਿਕ ਪਦਾਰਥ ਰੱਖੇ ਜਾਂਦੇ। ਕੌਮ ਨੂੰ ਸਿਹਤਮੰਦ ਬਣਾਉਣ ਦੇ ਉਪਰਾਲੇ ਵਜੋਂ ਗੁਰੂ ਸਾਹਿਬ ਨੇ 'ਮੱਲ ਅਖਾੜੇ' ਬਣਾ ਕੇ ਸਿੱਖਾਂ ਨੂੰ ਤਨੋਂ-ਮਨੋਂ ਬਲਵਾਨ ਬਣਨ ਦਾ ਉਪਦੇਸ਼ ਦਿੱਤਾ। ਆਪ ਜੀ ਨੇ ਕੁਸ਼ਤੀਆਂ, ਕਸਰਤਾਂ ਤੇ ਘੋਲਾਂ ਦੀਆਂ ਖੇਡਾਂ ਸ਼ੁਰੂ ਕੀਤੀਆਂ। ਅਖਾੜੇ ਵਿਚ ਜਵਾਨ ਕੁਸ਼ਤੀਆਂ ਖੇਡਦੇ, ਘੋਲ ਕਰਦੇ ਤੇ ਆਪ ਜੀ ਉੱਚੇ ਥੜੇ 'ਤੇ ਬੈਠ ਕੇ ਵੇਖਿਆ ਕਰਦੇ, ਨਾਲੇ ਉਨ੍ਹਾਂ ਦੀ ਹੱਲਾ-ਸ਼ੇਰੀ ਕਰਦੇ ਤੇ ਵਧੀਆ ਇਨਾਮ ਵੀ ਦਿੰਦੇ। ਜਵਾਨਾਂ ਦੀ ਚੰਗੀ ਖ਼ੁਰਾਕ ਦਾ ਵੀ ਪ੍ਰਬੰਧ ਹੁੰਦਾ। ਇਸ ਰਵਾਇਤ ਨੇ ਹੀ ਅੱਗੇ ਚੱਲ ਕੇ ਸੰਤ-ਸਿਪਾਹੀ ਤਿਆਰ ਕੀਤੇ। ਗੁਰੂ ਸਾਹਿਬ ਨੇ ਅਰੋਗ ਸਰੀਰ ਲਈ ਨਸ਼ਿਆਂ ਤੋਂ ਵੀ ਸਿੱਖਾਂ ਨੂੰ ਵਰਜਿਆ। ਉਨ੍ਹਾਂ ਨੇ ਸਿੱਖਾਂ ਦੀ ਐਸੀ ਕੌਮ ਤਿਆਰ ਕੀਤੀ ਜੋ ਸੇਵਾ-ਸਿਮਰਨ, ਪਰਉਪਕਾਰ, ਗ਼ਰੀਬਾਂ, ਦੀਨ-ਦੁਖੀਆਂ ਦੀ ਸਹਾਇਕ ਬਣ ਗੁਰੂ ਦੇ ਹੁਕਮ ਰਜ਼ਾ ਵਿਚ ਚੱਲਣ ਵਾਲੀ ਖੁਲ੍ਹੇ-ਡੁੱਲ੍ਹੇ ਸੁਭਾਅ ਦੀ ਤੇ ਮਜ਼ਲੂਮਾਂ ਦੀ ਹਮਦਰਦ ਹੋਵੇ।

ਗੁਰੂ ਸਾਹਿਬ ਦੇ ਉਪਦੇਸ਼ ਆਪਣੇ ਸਿੱਖਾਂ ਨੂੰ ਇਸ ਰਾਹ 'ਤੇ ਹੀ ਤੋਰਦੇ ਸਨ। ਭਾਈ ਮਾਹਣਾ ਜੀ ਨੂੰ ਉਪਦੇਸ਼ ਦਿੱਤਾ ਕਿ ਲੰਗਰ ਦੀ ਸੇਵਾ ਨਿਮਰਤਾ ਸਹਿਤ ਕਰਿਆ ਕਰੋ। ਭਾਈ 'ਜੀਵਾਂ' ਜੀ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਦੱਸਿਆ। ਹਲਤ-ਪਲਤ ਸੰਵਾਰਨ ਦੀ ਵਿਧੀ ਭਾਈ 'ਗੁਜਰ' ਜੀ ਨੂੰ ਦੱਸੀ ਕਿ ਨਾਮ ਸਿਮਰਨ ਕਰੋ, ਗੁਰਬਾਣੀ ਪੜ੍ਹੋ, ਗਰੀਬ ਦਾ ਕਾਰਜ— ਗੁਰੂ ਦਾ ਕਾਰਜ ਜਾਣ ਕੇ ਕਰੋ, ਦਸਵੰਧ ਕੱਢੋ, ਲੋੜਵੰਦਾਂ ਦੀ ਸਹਾਇਤਾ ਕਰੋ। ਭਾਈ 'ਧਿੰਗ' ਕਿੱਤੇ ਵਜੋਂ ਨਾਈ ਸਨ, ਖਡੂਰ ਸਾਹਿਬ ਸੰਗਤ ਦੀ ਸੇਵਾ ਪਿਆਰ ਸਹਿਤ ਕਰਦੇ, ਇਸ਼ਨਾਨ ਕਰਾਉਂਦੇ, ਬਸਤਰ ਧੋਂਦੇ, ਸੰਗਤ ਦੀ ਮੁੱਠੀ-ਚਾਪੀ ਕਰਦੇ ਭਾਂਡੇ ਮਾਂਜਦੇ, ਪਰ ਮਨ ਕਾਬੂ ਵਿਚ ਨਹੀਂ ਸੀ, ਉਸ ਨੂੰ ਦੱਸਿਆ ਇਸੇ ਤਰ੍ਹਾਂ ਸੇਵਾ ਵਿਚ ਲੱਗੇ ਰਹੋ। ਨਾਮ ਸਿਮਰਨ ਕਰੋ, ਹੌਲੀ-ਹੌਲੀ ਸੇਵਾ ਕਰਦਿਆਂ ਹਉਮੈਂ-ਹੰਕਾਰ ਦੂਰ ਹੋਏਗਾ, ਮਨ ਕਾਬੂ ਹੁੰਦਾ ਜਾਏਗਾ। ਭਾਈ ਪਾਰੋ ਜੀ ਦਾ ਮਨ ਵਿਸ਼ੇ-ਵਿਕਾਰਾਂ ਵਿਚ ਭਟਕਦਾ ਸੀ। ਉਸ ਨੂੰ ਦੱਸਿਆ ਮਨ ਸ਼ਬਦ ਵਿਚ ਟਿਕਾਈ ਰੱਖੋ, ਸੁਰਤ ਸ਼ਬਦ ਵਿਚ ਟਿਕੀ ਰਹੇਗੀ। ਹੱਥੀਂ ਕਿਰਤ ਤੇ ਸੇਵਾ-ਕਾਰਜ ਕਰੋਗੇ ਮਨ ਸ਼ਾਂਤ ਰਹੇਗਾ। 'ਮਲੂ ਸ਼ਾਹ' ਫੌਜ ਦੀ ਨੌਕਰੀ ਕਰਦਾ ਸੀ, ਨੌਕਰੀ ਛੱਡ ਕੇ ਖਡੂਰ ਸਾਹਿਬ ਗੁਰੂ-ਚਰਨਾਂ ਵਿਚ ਆ ਟਿਕਿਆ। ਗੁਰੂ ਸਾਹਿਬ ਨੇ ਸਮਝਾਇਆ ਕਿਰਤ ਨਾ ਛੱਡੋ, ਮਨ ਗਿਆਨ ਸ਼ਬਦ ਵਿਚ ਟਿਕਾਓ। ਕਿਰਤ ਬ੍ਰਹਮ-ਗਿਆਨ ਹੈ। ਸੂਰਮੇ ਬਹਾਦਰ ਦਾ ਧਰਮ ਹੈ, ਸਨਮੁਖ ਲੜਦੇ ਸ਼ਹਾਦਤ ਪਾਉਣਾ, ਵੈਰੀ ਨੂੰ ਪਿੱਠ ਨਹੀਂ ਵਿਖਾਉਣੀ। ਆਤਮਾ ਸਤ ਹੈ, ਸਰੀਰ ਅਸਤ ਹੈ। ਮਨ ਕਰਕੇ ਗੁਰੂ-ਚਰਨਾਂ ਵਿਚ ਜੁੜੇ ਦਾ ਸਰੀਰ ਜੰਗ ਵਿਚ ਕੱਟਿਆ ਵੀ ਜਾਵੇ ਕੋਈ ਸ਼ੰਕਾ ਨਹੀਂ। ਇਸੇ ਤਰ੍ਹਾਂ ਭਾਈ ਕਿਦਾਰੀ ਜੀ, ਭਾਈ ਲਾਲ, ਭਾਈ ਦੁਰਗਾ, ਭਾਈ ਜੀਵਦਾ, ਭਾਈ ਖਾਨੂੰ, ਭਾਈ ਮਾਹੀਆ, ਗੋਵਿੰਦ ਭੰਡਾਰੀ, ਭਾਈ ਜੋਗਾ ਜੀ, ਭਾਈ ਜੋਧ ਜੀ ਆਦਿ ਅਨੇਕ ਸਿੱਖਾਂ ਨੂੰ ਸਿੱਖੀ ਦੇ ਰਾਹ 'ਤੇ ਤੋਰਿਆ। ਭਾਈ ਜੋਧ ਬ੍ਰਾਹਮਣ ਰਸੋਈਆ ਸੀ, ਖਡੂਰ ਸਾਹਿਬ ਆ ਟਿਕਿਆ, ਲੰਗਰ ਦੀ ਸੇਵਾ ਕਰੇ। ਮਾਤਾ ਖੀਵੀ ਜੀ ਨਾਲ ਲੰਗਰ ਦੀ ਸੇਵਾ ਪਿਆਰ ਨਾਲ ਕਰੇ। ਸੰਗਤ ਦੀਆਂ ਜੂਠੀਆਂ ਪੱਤਲਾਂ ਵੀ ਚੁੱਕ ਲਿਆ ਕਰੇ, ਪਰ ਆਪੂੰ ਲੰਗਰ ਵਿੱਚੋਂ ਪਰਸ਼ਾਦ ਨਾ ਛਕੇ। ਗੁਰੂ ਜੀ ਨੇ ਬਿਠਾ ਕੇ ਹੱਥੀਂ ਲੰਗਰ ਛਕਾਇਆ। ਜ਼ਾਤ ਦਾ ਅਭਿਮਾਨ ਟੁੱਟਿਆ। ਸੱਚਾ ਸੇਵਕ ਹੋ ਨਿੱਬੜਿਆ। ਇਨ੍ਹਾਂ ਸਿੱਖ ਸੇਵਕਾਂ ਨੇ ਹੀ ਅੱਗੇ ਜਾ ਪ੍ਰਚਾਰ ਕੀਤਾ। ਸੰਗਤ ਵੱਖ-ਵੱਖ ਥਾਵਾਂ 'ਤੇ ਜੋੜੀਆਂ। ਮੁਖੀ ਸਿੱਖ ਇਲਾਕੇ ਦੇ ਸ਼ਰਧਾਲੂਆਂ ਨਾਲ ਰਲ ਬੈਠਦੇ ਅਧਿਆਤਮਿਕ ਚਿੰਤਨ ਕਰਦੇ। ਆਪਸ ਵਿਚ ਪਿਆਰ-ਭਾਵਨਾ ਵਿਚ ਬਝੇ ਇਕ ਸਾਂਝੀ ਇਕਾਈ ਦਾ ਰੂਪ ਗ੍ਰਹਿਣ ਕਰਦੇ ਗਏ, ਜਿਸ ਨੇ ਅੱਗੇ ਚੱਲ ਕੇ ਵਿਸ਼ਾਲ ਸਿੱਖ-ਪੰਥ ਕੌਮ ਅਤੇ ਸੰਗਠਨ ਦਾ ਰੂਪ ਧਾਰ ਲਿਆ। ਨਿਰਮਲ ਪੰਥ ਨੂੰ ਦ੍ਰਿੜ੍ਹਤਾ ਪ੍ਰਦਾਨ ਕਰਨ ਵਿਚ ਗੁਰੂ ਸਾਹਿਬ ਦੇ ਇਸ ਸੰਗਤ ਸੰਕਲਪ ਨੇ ਵੱਡੀ ਦੂਰ-ਅੰਦੇਸ਼ੀ ਤੋਂ ਕੰਮ ਲਿਆ ਜੋ ਸਿੱਖ ਪੰਥ ਨੂੰ ਸੰਗਠਿਤ ਰੂਪ ਪ੍ਰਦਾਨ ਕਰਦਾ ਗਿਆ।

ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਅਨੁਸਾਰ ਖਡੂਰ ਸਾਹਿਬ ਆ ਵੱਸੇ ਸਨ। ਖਡੂਰ ਸਾਹਿਬ ਦੀ ਚੰਗੀ ਵੱਸੋਂ ਹੋ ਜਾਣ ਕਰਕੇ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੋਇੰਦਵਾਲ ਵਸਾਉਣ ਦਾ ਹੁਕਮ ਦਿੱਤਾ। ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਨੀਂਹ ਗੁਰੂ-ਕਾਲ ਵਿਚ ਹੀ ੧੫੫੨ ਈ. ਵਿਚ ਰੱਖੀ ਗਈ ਸੀ। ਸੰਪੂਰਨਤਾ ੧੫੫੯ ਵਿਚ ਹੋਈ, ਪਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੀਵਨ-ਕਾਲ ਵਿਚ ਹੀ

ਬਾਉਲੀ ਸਾਹਿਬ ਦੀ ਨੀਂਹ ਰੱਖ ਸਿੱਖਾਂ ਨੂੰ ਇਕ ਅਲੱਗ ਧਾਰਮਿਕ ਅਸਥਾਨ ਵੀ ਬਖ਼ਸ਼ਿਆ।

ਇਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਇਕ ਅਤਿਅੰਤ ਬਿਬੇਕੀ, ਗਿਆਨਵਾਨ, ਬੁੱਧੀਮਾਨ, ਸੁਚੇਤ ਅਧਿਆਤਮਕ ਸਾਧਕ ਹੀ ਨਹੀਂ ਸਨ, ਬਲਕਿ ਅਤਿਅੰਤ ਮਿੱਠੇ ਸੁਭਾਅ ਦੇ ਸ਼ਾਂਤ-ਸਹਿਜ-ਠਰੰਮੇ ਵਾਲੇ ਉਦਾਰ ਹਿਰਦੇ ਵਿਅਕਤਿਤਵ ਦੇ ਮਾਲਕ ਸਨ। ਤਕਰੀਬਨ ਸਾਰੇ ਹੀ ਇਤਿਹਾਸਕਾਰਾਂ ਨੇ ਉਨ੍ਹਾਂ ਨੂੰ ਉਤਸ਼ਾਹੀ ਪ੍ਰਚਾਰਕ ਦੱਸਿਆ ਹੈ। ਡਾ. ਗੋਕਲ ਚੰਦ ਨਾਰੰਗ ਤਾਂ ਇੱਥੋਂ ਤਕ ਆਖਦੇ ਹਨ ਕਿ ਜੇਕਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਜੀਵਨ-ਕਾਲ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾ ਥਾਪਿਆ ਹੁੰਦਾ, ਤਾਂ ਸਿੱਖ ਧਰਮ ਦਾ ਜੋ ਅੱਜ ਸੰਗਠਿਤ ਸਵਰੂਪ ਹੈ ਇਹ ਨਹੀਂ ਹੋਣਾ ਸੀ। ਇਹੀ ਵਿਚਾਰ ਅੰਗਰੇਜ਼ ਇਤਿਹਾਸਕਾਰ ਟਰੰਪ ਦੇ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਵਿਕਸਿਤ ਧਰਮਾਂ ਦੀ ਜੋ ਦੁਰਗਤੀ ਹੋਈ ਹੈ ਉਹੀ ਸਿੱਖ ਮਤ ਦੀ ਵੀ ਹੋਣੀ ਸੀ। ਸਾਰੇ ਸਿੱਖ ਇੱਧਰ-ਉੱਧਰ ਖਿੰਡ-ਪੁੰਡ ਜਾਣੇ ਸਨ। ਸਿੱਖ ਵਿਚਾਰਧਾਰਾ ਸਿੱਖੀ ਸਿਧਾਂਤ ਅਤੇ ਅਸੂਲ ਬਿਖਰ ਜਾਣੇ ਸਨ। ਹਕੀਕਤ ਹੈ ਕਿ ਇਸ ਨਵ ਪਨਪੇ ਧਰਮ ਨੂੰ ਅੰਦਰੋਂ ਬਾਹਰੋਂ ਖ਼ਤਰੇ ਹੀ ਖ਼ਤਰੇ ਸਨ। ਇਸ ਦਾ ਵਿਰੋਧ ਕਰਨ ਵਾਲੇ ਬਹੁਤ ਸਾਰੇ ਫਿਰਕੇ ਅਤੇ ਪੰਥ ਵਿਰੋਧੀ ਤਾਕਤਾਂ ਸਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕ੍ਰਾਂਤੀਕਾਰੀ ਵਿਚਾਰਾਂ ਨਾਲ ਸਮੇਂ ਤੋਂ ਚੱਲ ਆਉਂਦੇ ਕੱਟਰਪੰਥੀ, ਪੰਡਿਤ, ਬ੍ਰਾਹਮਣ, ਜੈਨੀ, ਬੋਧੀ ਬਾਹਰੋਂ ਆ ਕੇ ਇਸ ਧਰਤੀ 'ਤੇ ਪੈਰ ਜਮਾ ਚੁੱਕੇ ਇਸਲਾਮ ਧਰਮ ਜਿਸ ਨੂੰ ਹਕੂਮਤ ਦਾ ਜ਼ੋਰ ਅਤੇ ਰਹਿਨੁਮਾਈ ਪ੍ਰਾਪਤ ਸੀ। ਇਨ੍ਹਾਂ ਸਾਰਿਆਂ ਵਿਰੋਧੀ ਤੱਤਾਂ ਨਾਲ ਟੱਕਰ ਲੈਣੀ ਅਤੇ ਪਾਵਨ ਅਸੂਲਾਂ ਨੂੰ ਸਮੇਂ ਦੀ ਹਨੇਰੀ ਤੋਂ ਬਚਾ ਕੇ ਉਸ ਦੀਵੇ ਦੀ ਜੋਤ ਨੂੰ ਨਿਰੰਤਰ ਪ੍ਰਕਾਸ਼ਮਾਨ ਰੱਖਣਾ ਕੇਵਲ ਗੁਰੂ ਸਾਹਿਬ ਦੀ ਸੁਚੱਜੀ ਅਗਵਾਈ ਦਾ ਹੀ ਸਿੱਟਾ ਸੀ। ਇਸੇ ਲਈ ਤਾਂ ਭਾਈ ਸਤਾ ਤੇ ਭਾਈ ਬਲਵੰਡ ਜੀ ਆਖਦੇ ਹਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਦੀ ਪਾਲਣਾ ਕਰਨਾ ਮਿਸ਼ਨ ਨੂੰ ਅੱਗੇ ਤੋਰਨਾ ਅਲੂਣੀ ਸਿੱਲ ਚੱਟਣ ਤੁਲ ਸੀ:

*ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥* *(ਪੰਨਾ ੯੬੬)*

ਸਿੱਖ ਜਗਤ 'ਤੇ ਅਨੰਤ ਉਪਕਾਰ ਕਰਨ ਵਾਲੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਮੂਹ ਸ਼ਰਧਾਲੂ ਇਤਿਹਾਸਕਾਰਾਂ ਤੇ ਭੱਟ ਸਾਹਿਬਾਨ ਨੇ ਰੱਜ ਕੇ ਉਪਮਾ ਕੀਤੀ ਹੈ। ਅੱਜ ਵੀ ਖਡੂਰ ਸਾਹਿਬ ਦੀ ਪਾਵਨ ਧਰਤੀ ਦੇ ਦਰਸ਼ਨ ਕਰ ਕੇ ਸਮਰਪਿਤ ਸ਼ਰਧਾਲੂ ਮਹਿਸੂਸ ਕਰਦਾ ਹੈ ਕਿ ਗੁਰਦੇਵ ਜੀ ਦੀ ਜੋਤ ਨੂਰੀ ਸ੍ਵਰੂਪ ਅਕਾਲ ਪੁਰਖ ਦੀ ਸਿਫਤ-ਸਾਲਾਹ ਵਿਚ ਜੁੜਿਆ ਪ੍ਰਕਾਸ਼ਮਾਨ ਹੈ, ਅਰਸ਼ਾਂ ਤੋਂ ਨੂਰ ਦਾ ਸੋਮਾ ਝੜ ਰਿਹਾ ਹੈ, ਪਿਆਰ ਦੀ ਵਰਖਾ ਹੋ ਰਹੀ ਹੈ, ਸੰਗਤਾਂ ਦਰਸ਼ਨ-ਦੀਦਾਰੇ ਕਰ ਜਨਮ-ਜਨਮਾਂਤਰਾਂ ਦੀ ਮੈਲ ਕੱਟ ਰਹੀਆਂ ਹਨ:

*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥* *(ਪੰਨਾ ੯੬੬)*

■

# ਸ੍ਰੀ ਗੁਰੂ ਅਮਰਦਾਸ ਜੀ

*-ਡਾ. ਮਨਮੋਹਨ ਸਿੰਘ**

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਸ੍ਰੀ ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ੫ ਮਈ, ੧੪੭੯ ਈ. ਵਿਚ ਬਾਸਰਕੇ (ਜ਼ਿਲ੍ਹਾ ਸ੍ਰੀ ਅੰਮ੍ਰਿਤਸਰ) ਵਿਖੇ ਹੋਇਆ ਸੀ। ਆਪਣੇ ਮਾਤਾ-ਪਿਤਾ (ਬਾਬਾ ਤੇਜ ਭਾਨ-ਬੇਬੇ ਸੁਲੱਖਣੀ) ਬੜੇ ਉੱਚੇ ਆਚਰਨ ਵਾਲੇ ਸਨ। ਮਾਤਾ-ਪਿਤਾ ਵੱਲੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਸ਼ੁਰੂ ਤੋਂ ਹੀ ਅਧਿਆਤਮਿਕ ਸਿੱਖਿਆ ਦਿੱਤੀ ਗਈ ਅਤੇ ਉਹ ਪ੍ਰਭੂ-ਭਗਤੀ ਵਿਚ ਲੀਨ ਰਹਿਣ ਲੱਗੇ। ਮਾਤਾ-ਪਿਤਾ ਵਾਂਗ ਗੁਰੂ ਜੀ ਵੀ ਤੀਰਥ-ਅਸਥਾਨਾਂ ਦੀ ਯਾਤਰਾ ਕਰਦੇ, ਸਾਧੂ-ਸੰਤਾਂ ਦੀ ਸੇਵਾ ਕਰਦੇ, ਲੋੜਵੰਦਾਂ ਦੀ ਮਦਦ ਕਰਦੇ ਸਨ। ਵਿਆਹ ਤੋਂ ਬਾਅਦ ਵੀ ਆਪ ਦੀ ਰੁਚੀ ਵਿਚ ਤਬਦੀਲੀ ਨਹੀਂ ਆਈ। ਲੋਕ ਵੀ ਉਨ੍ਹਾਂ ਦੇ ਸੁਭਾਅ, ਉੱਚੇ ਆਚਰਨ ਕਰਕੇ ਉਨ੍ਹਾਂ ਦੀ ਬਹੁਤ ਇੱਜ਼ਤ ਕਰਨ ਲੱਗੇ। ਆਪ ਨੇ ਪਿੰਡ ਬਾਸਰਕੇ ਵਿਚ ਪਾਣੀ ਦੀ ਸਮੱਸਿਆ ਦਾ ਹੱਲ ਕਰਨ ਲਈ ਉੱਥੇ ਇਕ ਖੂਹ ਅਤੇ ਇਕ ਸਰੋਵਰ ਬਣਵਾਇਆ।

ਇਕ ਵਾਰ ਆਪ ਇਸ਼ਨਾਨ ਕਰ ਕੇ ਨਦੀ ਤੋਂ ਆ ਰਹੇ ਸਨ ਤਾਂ ਉਨ੍ਹਾਂ ਨੂੰ ਪਵਿੱਤਰ ਸ਼ਬਦ ਦੀ ਅਵਾਜ਼ ਸੁਣਾਈ ਦਿੱਤੀ। ਜਿਹੜੀ ਆਪ ਜੀ ਦੇ ਭਤੀਜੇ ਦੀ ਪਤਨੀ ਬੀਬੀ ਅਮਰੋ ਜੀ ਦੀ ਸੀ। ਉਹ ਬੀਬੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਸੀ। ਜਿਸ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਵਿਚ ਮੋੜ ਲਿਆਂਦਾ। ਆਪ ਬੀਬੀ ਅਮਰੋ ਜੀ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਗਏ। ਉਸ ਸਮੇਂ ਆਪ ਜੀ ਦੀ ਉਮਰ ੬੨ ਸਾਲ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਮਰ ੩੬ ਸਾਲ ਸੀ। ਸ੍ਰੀ ਗੁਰੂ ਅਮਰਦਾਸ ਜੀ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਪੁੱਜੇ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖੜੇ ਹੋ ਕੇ ਸਵਾਗਤ ਕੀਤਾ, ਪਰ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਜੀ ਅੱਗੇ ਸੀਸ ਨਿਵਾਇਆ ਅਤੇ ਬੇਨਤੀ ਕੀਤੀ ਕਿ ਰਿਸ਼ਤੇਦਾਰ ਨਹੀਂ, ਬਲਕਿ ਇਕ ਨਿਮਾਣਾ ਸੇਵਕ ਬਣ ਕੇ ਆਇਆ ਹਾਂ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ੧੧ ਸਾਲ ਸੇਵਾ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਸਵੇਰੇ-ਸਵੇਰੇ ਨਦੀ ਤੋਂ ਪਾਣੀ ਲਿਆ ਕੇ ਹਰ ਰੋਜ਼ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਂਦੇ, ਲੰਗਰ ਦੀ ਸੇਵਾ ਕਰਦੇ, ਲੱਕੜਾਂ ਲਿਆਉਂਦੇ, ਸੰਗਤ ਨੂੰ ਲੰਗਰ ਛਕਾਉਂਦੇ ਤੇ ਭਾਂਡੇ ਮਾਂਜਦੇ।

ਇਕ ਵਾਰ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਵਾਉਣ ਲਈ ਪਾਣੀ ਦੀ ਗਾਗਰ ਸਿਰ 'ਤੇ ਚੁੱਕ ਕੇ ਲਿਆ ਰਹੇ ਸਨ ਤੇ ਮੀਂਹ ਬਹੁਤ ਪੈ ਰਿਹਾ ਸੀ।

**#੮੯੭, ਫੇਜ਼ ੧੦, ਮੋਹਾਲੀ।*

ਰਸਤੇ ਵਿਚ ਇਕ ਜੁਲਾਹੇ ਦਾ ਘਰ ਸੀ ਜਿੱਥੇ ਇੱਕ ਟੋਇਆ ਸੀ। ਮੀਂਹ ਦਾ ਪਾਣੀ ਜ਼ਿਆਦਾ ਹੋਣ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਦਾ ਪੈਰ ਉਸ ਟੋਏ ਵਿਚ ਪਿਆ ਅਤੇ ਉਹ ਡਿੱਗ ਗਏ, ਪਰ ਉਨ੍ਹਾਂ ਨੇ ਗਾਗਰ ਸਿਰ ਤੋਂ ਨਾ ਡਿੱਗਣ ਦਿੱਤੀ। ਉਨ੍ਹਾਂ ਦੇ ਡਿੱਗਣ ਦੀ ਅਵਾਜ਼ ਸੁਣ ਕੇ ਜੁਲਾਹਾ ਬੋਲਿਆ, ਕੌਣ ਹੋਏਗਾ ਇਸ ਸਮੇਂ? ਤਾਂ ਜੁਲਾਹੀ ਕਹਿਣ ਲੱਗੀ, ਹੋਏਗਾ ਅਮਰੂ ਨਿਥਾਵਾ! ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦੋਂ ਦਰਬਾਰ ਲਗਾਇਆ ਤੇ ਉਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਬੁਲਾਇਆ ਤੇ ਸਵੇਰ ਵਾਲੀ ਘਟਨਾ ਬਾਰੇ ਪੁੱਛਿਆ, ਪਰ ਸ੍ਰੀ ਗੁਰੂ ਅਮਰਦਾਸ ਜੀ ਚੁੱਪ ਰਹੇ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਕਹਿਣ ਲੱਗੇ ਅਮਰੂ ਨਿਥਾਵਾ ਨਹੀਂ ਹੈ, ਇਹ ਨਿਥਾਵਿਆਂ ਨੂੰ ਥਾਂ ਦੇਣਗੇ, ਨਿਓਟਿਆਂ ਨੂੰ ਓਟ ਦੇਣਗੇ, ਨਿਆਸਰਿਆਂ ਦੇ ਆਸਰਾ ਬਣਨਗੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਗੁਰਿਆਈ ਦੇ ਯੋਗ ਜਾਣ ਕੇ ਗੁਰਿਆਈ ਬਖਸ਼ਿਸ਼ ਕਰ ਦਿੱਤੀ। ਇਹ ਘਟਨਾ ੧੫੫੨ ਈ. ਦੀ ਹੈ। ਗੁਰੂ ਸਾਹਿਬ ਨੇ ਗੁਰਿਆਈ ਪ੍ਰਾਪਤ ਕਰਨ ਤੋਂ ਬਾਅਦ ਗੁਰਬਾਣੀ ਦਾ ਉਚਾਰਨ ਕੀਤਾ। ਆਪ ਨੇ ੧੨ ਸਾਲ ਗੁਰਿਆਈ ਦੇ ਸਮੇਂ ਪਹਿਲੇ ਦੋ ਗੁਰੂ ਸਾਹਿਬਾਨ ਵੱਲੋਂ ਰਚੀ ਗੁਰਬਾਣੀ ਦੀ ਸੰਭਾਲ ਕੀਤੀ ਅਤੇ ਖ਼ੁਦ ਵੀ ਬਾਣੀ ਰਚੀ। ਆਪ ਜੀ ਦੀ ਬਾਣੀ 'ਅਨੰਦ ਸਾਹਿਬ' ਇਕ ਅਜਿਹੀ ਰਚਨਾ ਹੈ ਜਿਹੜੀ ਸਿੱਖਾਂ ਦੇ ਹਰ ਖੁਸ਼ੀ-ਗ਼ਮੀ ਦੇ ਸਮਾਗਮ 'ਤੇ ਪੜ੍ਹੀ ਜਾਂਦੀ ਹੈ। ਇਹ ਬਹੁਤ ਸਰਲ ਅਤੇ ਸਪੱਸ਼ਟ ਹੈ, ਦੂਜਾ, ਇਸ ਵਿਚ ਅਜਿਹਾ ਸੁਨੇਹਾ ਅਤੇ ਨਿਕਟਤਾ ਨਾਲ ਸਿੱਖਿਆ ਦਿੱਤੀ ਗਈ ਜੋ ਆਪਣਾ ਅਸਰ ਪਾਏ ਬਿਨਾ ਨਹੀਂ ਰਹਿੰਦੀ। ਤੀਜਾ, ਇਸ ਦੀ ਸ਼ੁਰੂਆਤ ਅਤੇ ਅੰਤ ਅਨੰਦ-ਪ੍ਰਾਪਤੀ ਦੀਆਂ ਖੁਸ਼ੀਆਂ ਵਿਚ ਹੁੰਦਾ ਹੈ। ਜਿਸ ਕਰਕੇ ਉਦਾਸੀਨਤਾ ਤੇ ਦੁਖ ਦਾ ਨਾਂ-ਨਿਸ਼ਾਨ ਹੀ ਕਿਸੇ ਨੂੰ ਨਹੀਂ ਦਿਖਦਾ ਅਤੇ ਮਨੁੱਖ ਨੂੰ ਇਸ ਦੀ ਪ੍ਰਾਪਤੀ ਦੀ ਇੱਛਾ ਹੁੰਦੀ ਹੈ।

ਗੁਰੂ ਜੀ ਨੇ ਜਿੱਥੇ ਗੁਰਬਾਣੀ ਦੀ ਰਚਨਾ ਕੀਤੀ, ਉਸ ਨੇ ਨਾਲ-ਨਾਲ ਕਈ ਸਮਾਜ ਸੁਧਾਰ ਵੀ ਲਿਆਂਦੇ, ਕਿਉਂਕਿ ਉਸ ਸਮੇਂ ਲੋਕ ਵਹਿਮਾਂ-ਭਰਮਾਂ, ਜਾਤ-ਪਾਤ ਵਿਚ ਵੰਡੇ ਹੋਏ ਸਨ। ਸਭ ਤੋਂ ਪਹਿਲਾਂ ਉਨ੍ਹਾਂ ਨੇ ਮਰਦ ਅਤੇ ਇਸਤਰੀ ਵਿਚ ਬਰਾਬਰੀ ਦਾ ਸੰਦੇਸ਼ ਦਿੱਤਾ ਅਤੇ ਇਕ-ਦੂਜੇ ਦਾ ਸਨਮਾਨ ਕਰਨ ਲਈ ਕਿਹਾ। ਉਨ੍ਹਾਂ ਨੇ ਮਨੁੱਖੀ ਬਰਾਬਰੀ ਦਾ ਸੰਦੇਸ਼ ਦਿੱਤਾ ਅਤੇ ਪਹਿਲੇ ਪੰਗਤ ਪਾਛੇ ਸੰਗਤ ਦੀ ਪ੍ਰਥਾ ਅਰੰਭ ਕੀਤੀ। ਜੋ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਆਵੇਗਾ ਉਹ ਜਿਤਨਾ ਮਰਜ਼ੀ ਅਮੀਰ, ਉੱਚੀ ਪਦਵੀ ਜਾਂ ਗਰੀਬ ਹੋਵੇ ਉਸ ਨੂੰ ਪਹਿਲਾਂ ਲੰਗਰ ਵਿਚ ਸਭ ਨਾਲ ਬੈਠ ਕੇ ਲੰਗਰ ਛਕਣਾ ਪਵੇਗਾ ਫਿਰ ਗੁਰੂ ਜੀ ਦੇ ਦਰਸ਼ਨ ਕਰੇਗਾ। ਇੱਥੋਂ ਤਕ ਕਿ ਅਕਬਰ ਬਾਦਸ਼ਾਹ ਵੀ ਜਦੋਂ ਉਨ੍ਹਾਂ ਦੇ ਦਰਸ਼ਨ ਲਈ ਆਇਆ ਤਾਂ ਉਸ ਨੂੰ ਵੀ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਪਿਆ ਤੇ ਫਿਰ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਦਾ ਉਪਦੇਸ਼ ਸੀ ਕਿ ਜਨਮ ਤੋਂ ਕੋਈ ਛੋਟਾ ਵੱਡਾ ਨਹੀਂ, ਪਰ ਕਰਮਾਂ ਕਰਕੇ ਉਹ ਵਡਿਆਈ ਪ੍ਰਾਪਤ ਕਰਦਾ ਹੈ। ਕਰਮ ਉਸ ਦੇ ਕੰਮ ਆਉਣਗੇ ਨਾ ਕਿ ਜਾਤ-ਪਾਤ, ਪਰਵਾਰ ਅਤੇ ਰੁਤਬੇ। ਵੱਡੀ ਗਿਣਤੀ ਵਿਚ ਹਿੰਦੂ ਅਤੇ ਮੁਸਲਮਾਨ ਉਨ੍ਹਾਂ ਦੇ ਸ਼ਰਧਾਲੂ

ਬਣ ਗਏ। ਇਕ ਵਾਰ ਗੁਰੂ ਜੀ ਦੀ ਵਧ ਰਹੀ ਮਹਿਮਾ ਸਬੰਧੀ ਅਕਬਰ ਕੋਲ ਸ਼ਿਕਾਇਤ ਵੀ ਕੀਤੀ ਗਈ, ਪਰ ਅਕਬਰ ਨੇ ਜੋ ਖ਼ੁਦ ਗੁਰੂ-ਦਰਬਾਰ ਵਿੱਚੋਂ ਹੋ ਕੇ ਗਿਆ ਸੀ ਉਸ ਨੇ ਸ਼ਿਕਾਇਤ ਦੀ ਪਰਵਾਹ ਨਹੀਂ ਕੀਤੀ ਅਤੇ ਕਿਹਾ ਗੁਰੂ ਜੀ ਲੋਕਾਂ ਨੂੰ ਸਿੱਧੇ ਰਾਹ 'ਤੇ ਪਾ ਕੇ ਸਮਾਜ ਵਿੱਚੋਂ ਕੁਰੀਤੀਆਂ ਦੂਰ ਕਰ ਰਹੇ ਹਨ। ਅਕਬਰ ਨੂੰ ਗੁਰੂ ਸਾਹਿਬ ਦੀ ਪਰਮਾਤਮਾ ਦੀ ਭਗਤੀ ਅਤੇ ਉਨ੍ਹਾਂ ਦੇ ਆਪ ਰੱਬੀ ਜੋਤ ਹੋਣ ਵਿਚ ਵਿਸ਼ਵਾਸ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸਤਰੀਆਂ ਨੂੰ ਪਰਦਾ ਪ੍ਰਥਾ ਨੂੰ ਤਿਆਗਣ ਲਈ ਕਿਹਾ, ਕਿਉਂਕਿ ਇਸ ਨਾਲ ਇਸਤਰੀਆਂ ਵਿਚ ਹੀਣ-ਭਾਵਨਾ ਪੈਦਾ ਹੁੰਦੀ ਹੈ। ਪਰਦਾ ਮਰਦ ਪ੍ਰਤੀ ਇਸਤਰੀ ਦੀ ਗ਼ੁਲਾਮੀ ਦਾ ਪ੍ਰਤੀਕ ਮੰਨਿਆ ਹੈ ਤੇ ਉਹ ਆਪਣੇ ਅਧਿਕਾਰਾਂ ਅਤੇ ਨਿਆਂ ਤੋਂ ਦੂਰ ਹੋ ਜਾਂਦੀ ਹੈ। ਪਰਦੇ ਨਾਲ ਇਸਤਰੀ ਦੇ ਮਾਨਸਿਕ ਵਿਕਾਸ 'ਤੇ ਵੀ ਮਾੜਾ ਅਸਰ ਪੈਂਦਾ ਹੈ ਅਤੇ ਉਨ੍ਹਾਂ ਦੇ ਆਦੇਸ਼ ਦਿੱਤਾ ਕਿ ਸਿੱਖ ਸੰਗਤ ਵਿਚ ਆ ਕੇ ਇਸਤਰੀਆਂ ਨੂੰ ਚਿਹਰਾ ਢੱਕਣ ਦੀ ਲੋੜ ਨਹੀਂ ਅਤੇ ਉਹ ਮਰਦਾਂ ਨਾਲ ਬਰਾਬਰ ਬੈਠ ਕੇ ਪਰਮਾਤਮਾ ਦੀ ਭਗਤੀ ਕਰ ਸਕਦੀਆਂ ਹਨ। ਗੁਰੂ ਸਾਹਿਬ ਨੇ 'ਸਤੀ ਪ੍ਰਥਾ' ਵਿਰੁੱਧ ਵੀ ਅਵਾਜ਼ ਉਠਾਈ ਅਤੇ ਕਿਹਾ ਕਿ ਇਹ ਇਕ ਸਮਾਜਿਕ ਬੁਰਾਈ ਹੈ, ਕਿਉਂਕਿ ਉਨ੍ਹਾਂ ਨੂੰ ਪਤੀ ਦੀ ਚਿਤਾ ਦੇ ਨਾਲ ਸੜਨਾ ਪੈਂਦਾ ਹੈ, ਜਿਸ ਤੋਂ ਵੱਧ ਕੋਈ ਵੀ ਘ੍ਰਿਣਾਯੋਗ ਕੋਈ ਹੋਰ ਸੰਸਕਾਰ ਨਹੀਂ। ਗੁਰੂ ਜੀ ਨੇ ਇਸ ਘੋਰ ਅਨਿਆਂ ਨੂੰ ਖ਼ਤਮ ਕਰਨ 'ਤੇ ਜ਼ੋਰ ਦਿੱਤਾ ਅਤੇ ਫੁਰਮਾਇਆ *ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥ ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥* ਗੁਰੂ ਸਾਹਿਬ ਨੇ ਜਾਤ-ਪਾਤ ਖ਼ਤਮ ਕਰਨ ਲਈ ਖੂਹ ਅਤੇ ਸਰੋਵਰ ਬਣਵਾਏ ਤਾਂ ਕਿ ਹਰ ਧਰਮ-ਜਾਤ ਦੇ ਲੋਕ ਇਕੱਠੇ ਇਸ਼ਨਾਨ ਕਰ ਸਕਣ। ਗੋਇੰਦਵਾਲ ਸਾਹਿਬ ਵਿਖੇ ਇਕ ਬਾਉਲੀ ਖ਼ੁਦਵਾਈ ਜਿਸ ਦੀਆਂ ੮੪ ਪੌੜੀਆਂ ਹਨ। ਗੁਰੂ ਸਾਹਿਬ ਆਪਣੇ ਜੀਵਨ ਲਈ ਹਿੰਦੂ ਧਰਮ-ਅਸਥਾਨਾਂ 'ਤੇ ਵੀ ਗਏ, ਜਿੱਥੇ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚੋਂ ਕੱਢਣ ਦੀ ਕੋਸ਼ਿਸ਼ ਕੀਤੀ। ਗੁਰੂ ਸਾਹਿਬ ਨੇ ਉਪਦੇਸ਼ ਦਿੱਤਾ ਕਿ ਸਾਰੀਆਂ ਸਿਮ੍ਰਿਤੀਆਂ ਅਤੇ ਸ਼ਾਸਤਰਾਂ ਵਿਚ ਇਕ ਨਿਰੰਕਾਰ ਦੀ ਉਸਤਤਿ ਕੀਤੀ ਜਾਂਦੀ ਹੈ। ਸਿੱਖ ਧਰਮ ਕਿਸੇ ਦੇਵੀ-ਦੇਵਤੇ ਦੀ ਉਪਾਸਨਾ ਨਹੀਂ ਕਰਦਾ, ਬਲਕਿ ਸਿਰਫ ਉਸ ਸਿਰਜਣਹਾਰ ਦੀ ਅਰਾਧਨਾ ਕਰਦਾ ਹੈ ਜਿਸ ਨੇ ਇਹ ਸੰਸਾਰ ਸਾਜਿਆ ਹੋਇਆ ਹੈ। ਸਿੱਖ ਧਰਮ ਪਰਮਾਤਮਾ ਦਾ ਭਾਣਾ ਮੰਨਣ ਦਾ ਉਪਦੇਸ਼ ਦਿੰਦਾ ਹੈ—
*ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥*

ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਮਹਾਨ ਸਮਾਜ ਸੁਧਾਰਕ ਵੀ ਸਨ, ਉਨ੍ਹਾਂ ਦੀ ਉਪਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ:

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥ (ਪੰਨਾ ੧੩੯੬)*

■

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ: ਜਪੁ ਜੀ ਸਾਹਿਬ

*-ਡਾ. ਗੁਰਮੇਲ ਸਿੰਘ**

ਸਿੱਖ ਸਾਧਨਾ (Meditation, Spiritual Quest), ਆਸਥਾ (faith), ਦਰਸ਼ਨ (philosophy), ਚਿੰਤਨ (thinking) ਅਤੇ ਅਧਿਐਨ (Studies) ਵਿਚ ਜਪੁ ਜੀ ਸਾਹਿਬ ਦਾ ਮੁਢਲਾ, ਕੇਂਦਰੀ ਅਤੇ ਮਹੱਤਵਪੂਰਨ ਸਥਾਨ ਹੈ।

ਸਿੱਖ ਧਰਮ ਦੇ ਮੋਢੀ (founding father) ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਉਚਰਿਤ ਗੰਭੀਰ ਪ੍ਰਕਿਰਤੀ ਦੀ ਇਸ ਬਾਣੀ ਦਾ ਉਚਰਨ ਸਮਾਂ ਤੇ ਸਥਾਨ ਇਕ ਨਹੀਂ। ਇਤਿਹਾਸਿਕ ਸਰੋਤਾਂ ਦੀ ਸੂਚਨਾ ਅਨੁਸਾਰ ਇਹ ਬਾਣੀ ਵੱਖੋ-ਵੱਖ ਸਮੇਂ ਪ੍ਰਸਥਿਤੀਆਂ ਅਨੁਸਾਰ ਉਤਰੀ (reveal) ਹੋਈ ਹੈ, ਜਿਸ ਨੂੰ ਆਪ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਿਖ ਕੇ ਸੁਰੱਖਿਅਤ ਕੀਤਾ ਤੇ ਕਰਤਾਰਪੁਰ ਸਾਹਿਬ ਵਿਖੇ ਆਪਣੇ ਜੀਵਨ ਦੇ ਆਖਰੀ ਪੜਾਅ ਵਿਚ ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਦੇਵ ਜੀ) ਦੁਆਰਾ (ਸੋਢੀ ਹਰਿ ਜੀ, ੧੬੫੧ ਈ. ਅਨੁਸਾਰ) 'ਮਰਯਾਦਾ' (System) ਵਿਚ ਕਰਵਾਇਆ। ਇਸ ਤਰ੍ਹਾਂ ਇਸ ਬਾਣੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਰਤਾਰਪੁਰ ਸਾਹਿਬ ਵਿਖੇ ਜੀਵਨ ਦੇ ਆਖਰੀ ਸਮੇਂ (੧੫੩੨-੩੯) ਵਿਚ, ਜਦੋਂ ਭਾਈ ਲਹਿਣਾ ਜੀ ਉਨ੍ਹਾਂ ਦੀ ਸ਼ਰਨ ਵਿਚ ਆਏ ਹੋਏ ਸਨ, ਅੰਤਿਮ ਰੂਪ ਵਿਚ ਤਰਤੀਬ-ਬੱਧ ਕਰਵਾਇਆ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ ਇਹ ਬਾਣੀ ਗੁਰਸਿੱਖਾਂ ਦੇ ਨਿਤਨੇਮ ਦਾ ਭਾਗ ਇਸੇ ਸਮੇਂ ਤੋਂ ਹੀ ਬਣ ਗਈ (*ਫਿਰਿ ਬਾਬਾ ਆਇਆ ਕਰਤਾਰਪੁਰਿ . . . ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ (ਵਾਰ ੧:੩੮)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਸਥਾਪਿਤ ਕੀਤੀ ਗਈ ਪਹਿਲੀ ਗੁਰ-ਗਿਆਨ ਟਕਸਾਲ, ਕਰਤਾਰਪੁਰ ਵਿਚ ਹੋਰ ਅਨੇਕ ਕਾਰਜਾਂ ਸਮੇਤ ਗੁਰਬਾਣੀ ਦੇ ਉਤਾਰੇ ਇਕ ਮੁੱਖ ਕਾਰਜ ਸੀ, ਜਿਹੜੇ ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਦੇਖ-ਰੇਖ ਵਿਚ ਹੁੰਦੇ ਸਨ। ਇੱਥੇ ਬਹੁਤ ਸਾਰੇ ਲਿਖਾਰੀ ਇਸ ਮਹਾਨ ਕਾਰਜ ਨੂੰ ਲਗਾਤਾਰ ਕਰਦੇ ਸਨ। ਉਦਾਹਰਨ ਵਜੋਂ ਲਾਹੌਰ ਦਾ ਰਹਿਣ ਵਾਲਾ ਭਾਈ ਮਨਸੁਖ, ਕਰਤਾਰਪੁਰ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੋਲ ਤਿੰਨ ਸਾਲ ਰਿਹਾ, ਜਿਸ ਦਾ ਮੁੱਖ ਕਾਰਜ/ਸੇਵਾ ਪੋਥੀਆਂ ਲਿਖਣਾ ਹੀ ਸੀ, *ਤੀਨ ਬਰਸ ਬਾਬੇ ਕੋਲ ਰਹਿਆ॥...ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਅਸੁ॥ ਪੋਥੀਆ ਲਿਖ ਲੀਤੀਓਸੁ (ਪੁਰਾਤਨ ਜਨਮਸਾਖੀ, ੪੧/੧੪੪); ਤੀਨ ਬਰਸ ਜਾ ਰਹਿਆ ਤਾ ਗੁਰੂ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ (ਲਿਖੀ) ਲੀਤੀਆ॥* (ਆਦਿ ਸਾਖੀਆਂ, ੨੧/੬੧)। ਇਸ ਤਰ੍ਹਾਂ ਹੋਰ

**ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੨੮੩੮-੨੫੪੩੯*

ਬਾਣੀ ਸਮੇਤ ਜਪੁ ਜੀ ਬਾਣੀ ਦੇ ਉਤਾਰੇ ਸ਼ੁਰੂ ਹੋ ਗਏ। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਇਹ ਸੇਵਾ ਖ਼ੁਦ ਵੀ ਕਰਦੇ ਰਹੇ। ਜਦੋਂ ਪੰਚਮ ਪਾਤਸ਼ਾਹ ਨੇ 'ਆਦਿ ਬੀੜ' ਦਾ ਸੰਪਾਦਨ (੧੬੦੧ ਈ. ਨੂੰ) ਅਰੰਭ ਕੀਤਾ ਤਾਂ "ਜਪੁ ਗੁਰੂ ਰਾਮਦਾਸ ਜੀਓ ਕੇ ਨਕਲ ਕਾ ਨਕਲ" ਹੀ ਉਨ੍ਹਾਂ ਨੇ ਪ੍ਰਾਪਤ ਕੀਤਾ ਤੇ ਸੰਪਾਦਨ ਸਮੇਂ ਇਸ ਨੂੰ ਸਭ ਤੋਂ ਮੁੱਢ ਵਿਚ ਰੱਖਿਆ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਿਰਜਣਾ (੧੬੯੯ ਈ.) ਸਮੇਂ, ਜਿੱਥੇ ਇਸ ਬਾਣੀ ਨੂੰ ਖੰਡੇ ਦੀ ਪਾਹੁਲ (ਅੰਮ੍ਰਿਤ) ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਦਾ ਹਿੱਸਾ ਬਣਾਇਆ, ਉੱਥੇ ਨਿੱਤਨੇਮ ਦਾ ਹਿੱਸਾ ਵੀ ਬਣਾਇਆ। ਪੰਥਕ ਤੌਰ ਉੱਤੇ ਤਿਆਰ ਕੀਤੀ 'ਸਿੱਖ ਰਹਿਤ ਮਰਯਾਦਾ' ਵਿਚ ਇਸ ਨੂੰ ਪਹਿਲਾ ਸਥਾਨ ਦਿੱਤਾ ਗਿਆ।

ਸਿੱਖ ਅਧਿਐਨ/ਚਿੰਤਨ ਪਰੰਪਰਾ ਵਿਚ ਜਪੁ ਦੀ ਮਹੱਤਤਾ ਨੂੰ ਨਿਰ-ਸੰਕੋਚ ਪ੍ਰਵਾਨ ਕੀਤਾ ਗਿਆ ਹੈ। ਪੁਰਾਤਨ ਗ੍ਰੰਥਾਂ ਵਿਚ ਇਸ ਬਾਣੀ ਨੂੰ ਪਰਮੇਸਰ ਦੇ ਦੁਆਰ ਵਿਚ ਵਜੀ 'ਅਨਹਦ ਧੁਨਿ', (ਪਰਮੇਸਰ ਦੀ) 'ਸਿਫਤਿ ਕਾ ਜੋੜ' ਆਦਿ ਕਿਹਾ ਗਿਆ ਹੈ (ਜਨਮਸਾਖੀਆਂ)। ਪ੍ਰੋ. ਪੂਰਨ ਸਿੰਘ ਲਈ ਇਹ ਜੁਗਾਂ-ਜੁਗਾਂਤਰਾਂ ਉੱਤੇ ਲਗੀ ਗੁਰੂ ਬਾਬੇ ਦੀ ਮੋਹਰ ਛਾਪ ਹੈ ਅਤੇ ਸੂਤਰ-ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਦਰਸ਼ਨ ਦੀ ਟੇਕ ਤੇ ਬੀਜ ਹੈ। ਪ੍ਰਿੰ. ਤੇਜਾ ਸਿੰਘ ਦੀ ਨਜ਼ਰ ਵਿਚ ਇਹ ਸਿਖ ਵਿਚਾਰਧਾਰਾ ਦੇ ਬੁਨਿਆਦੀ ਸਿਧਾਂਤਾਂ ਦਾ ਕਾਵਿ ਰੂਪ ਖੋਜ-ਪ੍ਰਬੰਧ ਹੈ: (...A poetical dissertation on the fundamental principles of Sikh thought)

ਪ੍ਰੋ. ਗੁਰਮੁਖ ਨਿਹਾਲ ਸਿੰਘ, ਇਸ ਨੂੰ ਸਿੱਖ ਦਰਸ਼ਨ ਦਾ ਸਾਰੰਸ਼ ਕਹਿੰਦੇ ਹਨ। ਇਹੋ ਵਿਚਾਰ ਜਸਟਿਸ ਹਰਨਾਮ ਸਿੰਘ ਦੇ ਹਨ। ਇਸ ਤਰ੍ਹਾਂ ਕਿਸੇ ਨੇ ਇਸ ਬਾਣੀ ਨੂੰ Best Known Work (ਰਾਧਾ ਕ੍ਰਿਸ਼ਨਨ) ਕਿਹਾ, ਕਿਸੇ ਨੇ ਸਭ ਤੋਂ ਪਿਆਰੀ ਤੇ ਸਤਿਕਾਰੀ ਰਚਨਾ (ਗਰੀਨ ਲੀਜ਼)। ਮਹਾਂਕਵੀ ਭਾਈ ਸੰਤੋਖ ਸਿੰਘ ਜਪੁ ਦੇ ਪਾਠ ਕੰਠ ਕਰਨ ਨਾਲ ਜਨਮ-ਜਨਮਾਂਤਰਾਂ ਦੇ ਰੋਗ ਕੱਟਣ ਦਾ ਨਿਸ਼ਚਾ ਦਿੰਦੇ ਹਨ *(ਜਪੁ ਜੀ ਕੰਠ ਨਿਤਾਪ੍ਰਤਿ ਰਟੈ, ਜਨਮ ਜਨਮ ਕੈ ਕਲਮਲ ਕਟੈ)*। ਸੋ "ਸੰਸਾਰ ਦੇ ਇਸ ਅਤਿ ਸਰੇਸ਼ਟ ਪਾਠ" (one of the finest hymns in the world) ਦੀ ਮਹੱਤਤਾ ਬਾਰੇ ਕੋਈ ਦੋ-ਰਾਵਾਂ ਨਹੀਂ।

ਅਧਿਐਨ ਦੀ ਦ੍ਰਿਸ਼ਟੀ ਤੋਂ ਜਪੁ ਜੀ ਅਜਿਹੀ ਬਾਣੀ ਹੈ, ਜਿਸ ਦੇ ਚਿੰਤਨ-ਅਧਿਐਨ ਦੀ ਸੁਤੰਤਰ ਪਰੰਪਰਾ ਕਾਇਮ ਹੈ। ਬਾਣੀ ਅਧਿਐਨ ਨਾਲ ਜੁੜੇ ਹਰੇਕ ਵਿਦਵਾਨ ਨੇ ਜਪੁ ਜੀ ਸਾਹਿਬ ਦਾ ਸਟੀਕ ਕਰਨ ਵਿਚ ਮਾਣ ਮਹਿਸੂਸ ਕੀਤਾ ਹੈ। ਕੇਵਲ ਉਦਾਸੀ, ਨਿਰਮਲੇ ਵਿਦਵਾਨਾਂ ਦੇ ਹੀ ਸੈਂਕੜਿਆਂ ਵਿਚ ਜਪੁ ਸਟੀਕ ਮਿਲਦੇ ਹਨ। ਇਸੇ ਤਰ੍ਹਾਂ ਆਧੁਨਿਕ ਵਿਦਵਾਨਾਂ ਦੁਆਰਾ ਕੀਤੇ ਜਪੁ ਜੀ ਦੇ ਅਧਿਐਨਾਂ ਦੀ

ਸੂਚੀ ਵੀ ਲੰਬੀ ਹੈ।

ਬਣਤਰ:- ਜਪੁ ਜੀ ਸਾਹਿਬ ਵਿਚ ਕੁੱਲ ੩੮ ਬੰਦ ਹਨ, ਜਿਨ੍ਹਾਂ ਨੂੰ ਪਉੜੀਆਂ ਕਿਹਾ ਜਾਂਦਾ ਹੈ, ਕਿਉਂਕਿ ਇਸ ਦੇ ਕਾਵਿ-ਰੂਪ ਦੀ ਚਾਲ ਪਉੜੀ-ਛੰਦ ਵਰਗੀ ਹੈ, ਆਦਿ ਅਤੇ ਅੰਤ ਵਿਚ ਇੱਕ-ਇੱਕ ਸਲੋਕ ਹੈ:

*ਆਦਿ ਸਚੁ ਜੁਗਾਦਿ ਸਚੁ॥ . . .* *(ਪੰਨਾ ੧)*

*ਪਵਣੁ ਗੁਰੂ ਪਾਣੀ ਪਿਤਾ . . .* *(ਪੰਨਾ ੮)*

ਸਭ ਤੋਂ ਮੁੱਢ ਵਿਚ ਮੂਲ ਮੰਤ੍ਰ *(ੴ ਸਤਿਨਾਮੁ ਕਰਤਾ ਪੁਰਖੁ ਨਿਰਭਉ...)* ਹੈ, ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰੇਕ ਰਾਗ ਅਤੇ ਮੁੱਖ ਬਾਣੀ ਉੱਤੇ ਹੈ। ਆਦਿ-ਅੰਤ ੧-੧ ਸਲੋਕ, ੩੮ ਪਉੜੀਆਂ ਅਤੇ ੧ ਮੂਲ ਮੰਤ੍ਰ ਜੋੜਨ ਨਾਲ ਜਪੁ ਬਾਣੀ ਦੇ ਕੁੱਲ ੪੧ ਬੰਦ ਬਣ ਜਾਂਦੇ ਹਨ। ਬਾਣੀ ਦਾ ਸਿਰਲੇਖ 'ਜਪੁ' ਹੈ, 'ਜੀ' ਅਤੇ 'ਸਾਹਿਬ' ਸਤਿਕਾਰਭਾਵੀ ਸ਼ਬਦ ਪਰੰਪਰਾ ਨੇ ਜੋੜੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੧ ਤੋਂ ੮ ਤਕ ਸੁਭਾਇਮਾਨ ਇਸ ਬਾਣੀ ਨੂੰ ਕਾਵਿ ਦ੍ਰਿਸ਼ਟੀ ਤੋਂ ਪ੍ਰਬੰਧ-ਕਾਵਿ ਕਿਹਾ ਜਾ ਸਕਦਾ ਹੈ, ਕਿਉਂਕਿ ਸਾਰੀ ਬਾਣੀ ਵਿਚ ਵਿਸ਼ੇ ਪੱਖੋਂ ਇਕੋ ਖਿਆਲ-ਲੜੀ ਦੇ ਅੰਗਾਂ ਨੂੰ ਖੋਲ੍ਹਿਆ ਗਿਆ ਹੈ। ਕੁਝ ਵਿਦਵਾਨ ਇਸ ਨੂੰ 'ਵਾਰ' ਵਾਂਗ ਗ੍ਰਹਿਣ ਕਰਨ ਦਾ ਸੁਝਾਉ ਦਿੰਦੇ ਹਨ।

ਵਿਸ਼ਾ: ਵਿਸ਼ੇ ਦੀ ਦ੍ਰਿਸ਼ਟੀ ਤੋਂ ਵਿਦਵਾਨਾਂ ਨੇ ਜਪੁ ਜੀ ਸਾਹਿਬ ਵਿੱਚੋਂ ਸਿੱਖ ਦਰਸ਼ਨ ਅਤੇ ਸਾਧਨਾ ਦੇ ਨੈਤਿਕ, ਸਮਾਜਿਕ ਆਦਿ ਅੰਗਾਂ ਦੇ ਮੂਲ-ਵਿਧਾਨ ਤਲਾਸ਼ੇ ਹਨ। ਮੁੱਖ ਰੂਪ ਵਿਚ ਇਸ ਬਾਣੀ ਦਾ ਵਿਸ਼ਾ ਮਨੁੱਖ ਦੇ ਸਚਿਆਰ-ਪਦ ਦਾ ਸਰੂਪ ਅਤੇ ਉਸ ਦੀ ਪ੍ਰਾਪਤੀ ਦਾ ਸਾਧਨ ਦਰਸਾਉਣਾ ਹੈ, ਕਿਉਂਕਿ ਮਨੁੱਖ ਦੀ ਮੂਲ ਸਮੱਸਿਆ ਸਚਿਆਰਾ ਬਣਨਾ ਜਾਂ ਸਚਿਆਰ-ਪਦ ਧਾਰਨ ਕਰਨਾ ਹੈ। ਜਪੁ ਦੀ ਪਹਿਲੀ ਪਉੜੀ ਵਿਚ ਹੀ ਗੁਰੂ ਸਾਹਿਬ ਨੇ ਸਵਾਲ ਉਠਾਇਆ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* *(ਪੰਨਾ ੧)*

ਚੌਥੀ ਪਉੜੀ ਵਿਚ ਗੁਰੂ ਸਾਹਿਬ ਸਚਿਆਰਾ ਹੋਣ ਦਾ ਸੌਖਾ ਰਾਹ ਦੱਸਦੇ ਹਨ ਕਿ ਜੇ ਅੰਮ੍ਰਿਤ ਵੇਲੇ ਵਾਹਿਗੁਰੂ ਦੇ ਨਾਮ ਦੀ ਵਡਿਆਈ ਕੀਤੀ ਜਾਵੇ ਤਾਂ ਇਸ ਪਦ ਨੂੰ ਜਾਣਿਆ ਜਾ ਸਕਦਾ ਹੈ:

*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥* *(ਪੰਨਾ ੪)*

ਨਾਮ ਦੇ 'ਸੁਣਨ, ਮੰਨਣ' ਪਦ ਰਾਹੀਂ ਲੰਘ ਕੇ 'ਪੰਚ ਜਨ' ਬਣੇ ਮਨੁੱਖ ਜਦੋਂ ਦਇਆ, ਸੰਤੋਖ ਜਿਹੇ ਗੁਣ ਧਾਰਨ ਕਰ ਲੈਂਦੇ ਹਨ ਅਤੇ ਜੀਵਨ ਦੀ ਸਹੀ ਬੁਝਾਰਤ ਨੂੰ ਬੁਝ ਲੈਂਦੇ ਹਨ ਤਾਂ ਸਚਿਆਰੁ ਬਣ ਜਾਂਦੇ ਹਨ:

*ਜੋ ਕੋ ਬੂਝੈ ਹੋਵੈ ਸਚਿਆਰੁ॥* *(ਪੰਨਾ ੩)*

ਪੰਜ ਖੰਡ (ਧਰਮ, ਗਿਆਨੁ, ਸਰਮ, ਕਰਮ, ਸਚੁ), 'ਸਚਿਆਰ' ਮਨੁੱਖ ਦੀ

ਅਧਿਆਤਮਿਕ ਉੱਨਤੀ ਦੇ ਪੜਾਅ ਹਨ। ਜਪੁ ਜੀ ਸਾਹਿਬ ਦੇ ਮੁੱਢਲੇ ਸਲੋਕ (ਆਦਿ ਸਚੁ...) ਵਿਚ ਸਦੀਵੀਂ ਰਹਿਣ ਵਾਲੇ 'ਸਚੁ' ਦਾ ਸਰੂਪ ਦੱਸਿਆ ਹੈ। ਮਨੁੱਖ ਨੇ ਆਤਮਿਕ ਤੌਰ ਉੱਤੇ ਇਹੋ ਸਚੁ ਧਾਰਨ ਕਰਨਾ ਹੈ। ਇਹ ਆਪੇ ਦੀ ਪਛਾਣ (self -Realisation) ਦਾ ਇਕ ਅਮਲੀ ਰਾਹ 'ਤੇ ਉਦੇਸ਼ ਹੈ।

ਪੰਜ ਖੰਡ ਮਨੁੱਖ ਦੀ ਅਧਿਆਤਮਿਕ ਉੱਨਤੀ ਦੇ ਪੰਜ ਪੜਾਅ ਜਾਂ ਪੰਜ ਅਵਸਥਾਵਾਂ ਹਨ, ਇਨ੍ਹਾਂ ਦਾ ਕੋਈ ਭੌਤਿਕ ਅਸਤਿਤ੍ਵ ਨਹੀਂ। ਇਹ ਪੰਜ ਖੰਡ ਹਨ: ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ।

ਧਰਮ ਖੰਡ

ਧਰਮ ਖੰਡ ਵਿਚ ਧਰਮ ਦਾ ਅਰਥ ਦੈਵੀ ਨਿਯਮ (divine law) ਤੋਂ ਹੈ। ਜਪੁ ਵਿਚ 'ਧੌਲੁ' ਨੂੰ ਧਰਮ (ਨਿਯਮ) ਦਾ ਪ੍ਰਤੀਕ ਬਣਾ ਕੇ ਇਸ ਨੂੰ ਬ੍ਰਹਿਮੰਡ ਦਾ ਸਹਾਰਾ ਕਿਹਾ ਗਿਆ ਹੈ। ਇਹ ਉਹ 'ਧੌਲੁ' ਹੈ ਜਿਸ ਨੇ ਸਮੁੱਚੀ ਕਿਰਤ (total creation) ਨੂੰ ਅਤੇ ਇਸ ਵਿਚਲੀਆਂ ਬੇਅੰਤ ਕ੍ਰਿਆਵਾਂ ਨੂੰ ਇਕ ਨਿਸ਼ਚਿਤ ਸੰਜਮ ਵਿਚ ਬੰਨ੍ਹ ਕੇ ਰੱਖਿਆ ਹੋਇਆ ਹੈ। ਆਤਮਿਕ ਵਿਕਾਸ ਦੇ ਉਥਾਨ ਦੀ ਇਸ ਪਹਿਲੀ ਅਵਸਥਾ ਉੱਪਰ ਮਨੁੱਖ ਨੂੰ ਇਸ ਬ੍ਰਹਿਮੰਡ ਵਿਚ ਵਰਤ ਰਹੀਆਂ ਅਨਿਕ ਭਾਂਤੀ ਨਿਯਮਬੱਧ ਕ੍ਰਿਆਵਾਂ ਦੀ ਸੋਝੀ ਹੁੰਦੀ ਹੈ। ਰਾਤਾਂ, ਰੁਤਾਂ, ਥਿਤਾਂ, ਵਾਰਾਂ ਅਤੇ ਅਣਗਿਣਤ ਪੌਣ, ਪਾਣੀਆਂ, ਅਗਨੀਆਂ, ਅਕਾਸ਼ਾਂ, ਪਾਤਾਲਾਂ ਦੇ ਵਰਤਾਰੇ ਵਿਚ ਧਰਮ ਕਮਾਉਣ ਲਈ ਸਥਾਪਿਤ ਹੋਈ ਧਰਤੀ 'ਧਰਮਸਾਲ' ਬਾਰੇ ਗਿਆਨ ਹੁੰਦਾ ਹੈ,ਪਰ ਇਸ ਸਭ ਕੁਝ ਦੀ ਸੋਝੀ ਇੱਥੇ (ਇਸ ਅਵਸਥਾ ਵਿਚ) ਪਹੁੰਚ ਕੇ ਹੀ ਲੱਗਦੀ ਹੈ:

*ਨਾਨਕ ਗਇਆ ਜਾਪੈ ਜਾਇ॥* *(ਪੰਨਾ ੭)*

ਗਿਆਨ ਖੰਡ

ਬ੍ਰਹਿਮੰਡੀ ਵਰਤਾਰੇ ਵਿਚ ਵਰਤਦੇ ਅਗੰਮੀ ਹੁਕਮੁ ਦੀ ਸੋਝੀ ਨਾਲ ਜਗਿਆਸੂ ਦੀ ਸੁਰਤਿ ਉਚੀ ਹੋ ਜਾਂਦੀ ਹੈ। ਉੱਚੀ ਸੁਰਤਿ ਨਾਲ ਫਿਰ ਉਸ ਨੂੰ 'ਬ੍ਰਹਿਮੰਡ ਦੀ ਬੇਅੰਤਤਾ ਦਾ ਗਿਆਨ' ਹੁੰਦਾ ਹੈ। ਸੁਰਤਿ ਰਾਹੀਂ ਇਸ ਅਵਸਥਾ ਉੱਤੇ ਪਹੁੰਚ ਕੇ ਜਗਿਆਸੂ ਨੂੰ ਤੱਤਾਂ ਦੀ ਬੇਅੰਤਤਾ ਭਾਵ ਪਵਣਾਂ, ਪਾਣੀਆਂ, ਅਗਨੀਆਂ, ਕਾਨ੍, ਮਹੇਸ਼ਾਂ, ਪਰੰਪਰਾ ਦੁਆਰਾ ਮੰਨੇ ਗਏ ਸ੍ਰਿਸ਼ਟੀ ਘੜਨ ਵਾਲੇ ਕੇਤੇ ਬ੍ਰਹਮਿਆਂ, ਉਨ੍ਹਾਂ ਦੁਆਰਾ ਅਨਿਕ ਰੂਪ-ਰੰਗਾਂ ਦੀ ਘੜੀ ਘਾੜਤ ਦੀ ਸੋਝੀ ਹੁੰਦੀ ਹੈ। ਹੁਣ ਮਾਨਵ ਸੋਝੀ ਨੂੰ ਅਨੇਕ ਹੀ ਇੰਦਰਾਂ, ਸੂਰਜਾਂ, ਚੰਦਰਮਾਂ, ਸਿਧ-ਨਾਥਾਂ, ਇਸ ਧਰਤੀ ਵਰਗੀਆਂ ਹੋਰ 'ਕੇਤੀਆ', ਕਰਮ ਭੂਮੀ, ਕਿੰਨੇ ਹੀ ਧਰੂਵਾਂ, ਉਪ-ਮੰਡਲਾਂ/ਦੇਸਾਂ ਆਦਿ ਦਾ ਗਿਆਨ ਹੁੰਦਾ ਹੈ। ਦੂਜੀ ਅਵਸਥਾ ਉੱਤੇ ਪਹੁੰਚ ਕੇ ਮਨੁਖ ਨੂੰ ਇਸ ਬ੍ਰਹਿਮੰਡ ਦਾ 'ਅਨੰਤ ਤੇਜਮਈ ਗਿਆਨ' ਹੋ ਜਾਂਦਾ ਹੈ, ਜਿਹੜਾ ਕਥਿਆ ਨਹੀਂ ਜਾ ਸਕਦਾ। ਬ੍ਰਹਿਮੰਡੀ ਬੇਅੰਤਤਾ ਦਾ ਇਹ ਪ੍ਰਚੰਡ ਗਿਆਨ ਵਿਸਮਾਦੁ ਤੇ ਅਨੰਦੁ ਦੀ ਸਥਿਤੀ ਪੈਦਾ

ਕਰ ਦਿੰਦਾ ਹੈ।

ਸਰਮ ਖੰਡ

ਸਰਮ ਖੰਡ ਦੀ ਅਵਸਥਾ ਅਕਾਰ ਤੋਂ ਅੱਗੇ, ਨਿਰੰਕਾਰ (ਨਿਰ+ਅਕਾਰ) ਤਕ ਪਹੁੰਚਣ ਦੀ ਅਵਸਥਾ ਹੈ। ਇਸ ਖੰਡ ਦਾ ਸਬੰਧ 'ਘਾੜਤ' ਨਾਲ ਹੈ, ਇਹ ਉੱਚ ਅੰਤਰੀਵ ਪਰਿਵਰਤਨ ਦੀ ਅਵਸਥਾ ਹੈ। ਇਸ ਘਾੜਤ ਦਾ ਸਰੂਪ ਨਿਵੇਕਲਾ ਤੇ ਅਨੁਪਮ ਹੈ, ਇਸ ਅਵਸਥਾ ਵਿਚ ਸੁਰਤਿ, ਮਤਿ, ਮਨਿ ਤੇ ਬੁਧਿ ਦਾ ਪੁਨਰ-ਨਿਰਮਾਣ ਹੁੰਦਾ ਹੈ, ਮਨੁੱਖ ਦੀ ਬਿਰਤੀ ਵਿਚ ਬਦਲਾਉ ਆ ਜਾਂਦਾ ਹੈ, ਉਸ ਦੀ ਬਿਰਤੀ, ਸੋਚਣੀ (ਸੁਧਿ) ਚੰਗੇ ਤੇ ਕਲਾਧਾਰੀ ਪੁਰਸ਼ਾਂ ਵਰਗੀ ਹੋ ਜਾਂਦੀ ਹੈ (ਸੁਰਾ ਸਿਧਾ ਕੀ ਸੁਧਿ)।

ਕਰਮ ਖੰਡ

ਇਹ ਨਿਰੋਲ ਨਿਰਾਕਾਰ ਦਾ 'ਖੰਡ' ਹੈ। ਇੱਥੇ ਪਹੁੰਚੇ ਹੋਏ ਜਗਿਆਸੂ ਨੂੰ ਉਹ ਪਰਮਸਤਿ ਸਰਬ-ਵਿਆਪਕ ਦਿਸਦਾ ਹੈ (ਤਿਥੈ ਹੋਰੁ ਨ ਕੋਈ ਹੋਰੁ॥) ਇਸ ਅਵਸਥਾ ਵਿਚ ਪਹੁੰਚੇ ਹੋਏ ਜਗਿਆਸੂਆਂ ਨੂੰ ਕੋਈ ਦੁਨਿਆਵੀ ਵਿਕਾਰ 'ਠਗ' ਨਹੀਂ ਸਕਦਾ ਅਤੇ ਨਾ ਹੀ ਆਤਮਿਕ ਮੌਤ ਮਾਰ ਸਕਦਾ ਹੈ। ਇਸ ਅਵਸਥਾ ਉੱਤੇ ਪਹੁੰਚੇ ਹੋਇਆਂ ਨੂੰ 'ਭਗਤ' ਕਿਹਾ ਜਾਂਦਾ ਹੈ। ਇਸ ਤਰ੍ਹਾਂ ਇਹ ਖੰਡ (ਅਵਸਥਾ) ਪੁਗੇ ਹੋਏ ਲੋਕਾਂ ਦਾ ਖੰਡ ਹੈ।

ਸਚ ਖੰਡਿ

ਜਗਿਆਸੂ ਦੀ ਇਹ ਅੰਤਿਮ ਮੰਜ਼ਿਲ ਹੈ। ਇੱਥੇ ਆ ਕੇ ਮਨੁਖ ਦੀ ਜੋਤਿ, ਪਰਮ ਜੋਤਿ ਵਿਚ ਮਿਲ ਜਾਂਦੀ ਹੈ, ਉਹ ਜੀਵਦਿਆਂ ਹੀ ਮੁਕਤ ਹੋ ਜਾਂਦਾ ਹੈ, ਹੁਣ ਉਹ ਨਿਰੋਲ 'ਭਾਣੇ' ਵਿਚ ਵਿਚਰਦਾ 'ਹੁਕਮ' ਦੀ ਕਾਰ ਕਮਾਉਂਦਾ ਹੈ। ਇਹ ਅਵਸਥਾ ਮਨੁੱਖ ਦੇ ਸੰਪੂਰਨ ਹੋਣ ਦੀ ਹੈ। ਇੱਥੇ 'ਜਲ' ਤੇ 'ਤਰੰਗ' (ਜੀਵ-ਪ੍ਰਭੂ) ਵਿਚ ਕੋਈ ਅੰਤਰ/ਭੇਦ ਨਹੀਂ ਰਹਿੰਦਾ, ਸਭ 'ਨਿਰੰਕਾਰ' ਸਰੂਪ ਹੀ ਹੋ ਜਾਂਦਾ ਹੈ। ਅਜਿਹਾ ਨਿਰੰਕਾਰ ਤਤ ਸਰੂਪ ਕਿਹੋ ਜਿਹਾ ਹੋਵੇਗਾ ਇਸ ਨੂੰ ਕਥਨ ਕਰਨਾ 'ਕਰੜਾ' (ਔਖਾ) ਹੈ:

*ਨਾਨਕ ਕਥਨਾ ਕਰੜਾ ਸਾਰੁ॥* *(ਪੰਨਾ ੮)*

ਸੋ ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਜਪੁ ਜੀ ਸਾਹਿਬ ਬਾਣੀ ਆਪਣੇ ਸਿਰਜਣ ਵਰ੍ਹੇ ਤੋਂ ਹੀ ਸਿੱਖ ਸਾਧਨਾ, ਦਰਸ਼ਨ ਤੇ ਚਿੰਤਨ ਦਾ ਕੇਂਦਰੀ ਬਿੰਦੂ ਰਹੀ ਹੈ। ਵਰਤਮਾਨ ਸਮੇਂ ਤਕ ਇਸ ਦੇ ਅਨੇਕ ਪਸਾਰ ਸਾਹਮਣੇ ਆਏ ਹਨ।

■

# ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦੇ ਕੁਝ ਪੱਖ

*-ਡਾ. ਕੁਲਵਿੰਦਰ ਸਿੰਘ**

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਅਤੇ ਪ੍ਰਾਪਤੀਆਂ ਬਾਰੇ ਪਿਛਲੀਆਂ ਤਿੰਨ ਸਦੀਆਂ ਦੌਰਾਨ ਇਤਿਹਾਸਿਕ ਮਹੱਤਤਾ ਵਾਲਾ ਬਹੁਤ ਸਾਰਾ ਸਾਹਿਤ ਲਿਖਿਆ ਜਾ ਚੁਕਿਆ ਹੈ। ਇਹ ਇਤਿਹਾਸਿਕ ਲਿਖਤਾਂ ਵੱਖ-ਵੱਖ ਭਾਸ਼ਾਵਾਂ ਜਿਵੇਂ ਕਿ, ਫ਼ਾਰਸੀ, ਉਰਦੂ, ਅੰਗਰੇਜ਼ੀ, ਫਰੈਂਚ, ਗੁਰਮੁਖੀ ਆਦਿ ਵਿਚ ਉਪਲਬੱਧ ਹਨ। ਧਾਰਮਿਕ ਨਜ਼ਰੀਏ ਤੋਂ ਇਨ੍ਹਾਂ ਲਿਖਤਾਂ ਦਾ ਵਰਗੀਕਰਨ ਕਰੀਏ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਹ ਲਿਖਤਾਂ ਮੁਸਲਮਾਨ, ਅੰਗਰੇਜ਼, ਹਿੰਦੂ/ਆਰੀਆਂ ਸਮਾਜੀ ਤੇ ਸਿੱਖ ਵਿਦਵਾਨਾਂ ਵੱਲੋਂ ਲਿਖੀਆਂ ਗਈਆਂ ਹਨ। ਇਨ੍ਹਾਂ ਲਿਖਤਾਂ 'ਤੇ ਪੰਛੀ-ਝਾਤ ਮਾਰਿਆਂ ਹੀ ਪਤਾ ਚਲ ਜਾਂਦਾ ਹੈ ਕਿ ਇਹ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਸੰਤੁਲਤ ਪਹੁੰਚ ਨਹੀਂ ਰੱਖਦੀਆਂ, ਸਗੋਂ ਲੇਖਕਾਂ ਦੀ ਉਲਾਰ ਤੇ ਇਕ ਪਾਸੜ ਸੋਚ ਦਾ ਪ੍ਰਗਟਾਵਾ ਕਰਦੀਆਂ ਹਨ। ਸਮਕਾਲੀ ਤੇ ਅਰਧ-ਸਮਕਾਲੀ ਲਿਖਤਾਂ ਬਹੁਤੀਆਂ ਫ਼ਾਰਸੀ ਜ਼ੁਬਾਨ ਵਿਚ ਹੀ ਉਪਲਬੱਧ ਹਨ। ਇਨ੍ਹਾਂ ਲਿਖਤਾਂ ਵਿਚ ਬਾਬਾ ਜੀ ਬਾਰੇ ਕੀਤੀਆਂ ਗਈਆਂ ਅਤੱਥਕ ਗ਼ਲਤ ਬਿਆਨੀਆਂ ਅੱਜ ਤਕ ਕਿਸੇ ਨਾ ਕਿਸੇ ਰੂਪ ਵਿਚ ਪ੍ਰਚਲਿਤ ਹਨ। ਬਹੁਤ ਸਾਰੇ ਅੰਗਰੇਜ਼ ਵਿਦਵਾਨਾਂ ਨੇ ਇਨ੍ਹਾਂ ਅਤੱਥਕ ਗ਼ਲਤ ਬਿਆਨੀਆਂ ਨੂੰ ਆਪਣੀਆਂ ਲਿਖਤਾਂ ਵਿਚ ਇੰਨ-ਬਿੰਨ ਸ਼ਾਮਲ ਕਰ ਲਿਆ ਹੈ। ਜਿਸਦਾ ਸਪੱਸ਼ਟ ਕਾਰਨ ਇਹ ਹੈ ਕਿ ਇਨ੍ਹਾਂ ਲੇਖਕਾਂ ਦੀ ਆਧਾਰ-ਸਮੱਗਰੀ ਹੀ ਇਹ ਲਿਖਤਾਂ ਹਨ। ਜੇਕਰ ਆਧੁਨਿਕ ਖੋਜ 'ਤੇ ਆਧਾਰਿਤ ਲਿਖਤਾਂ ਦੀ ਗੱਲ ਕਰੀਏ ਤਾਂ ਇਤਿਹਾਸਕਾਰੀ ਦੇ ਖੇਤਰ ਵਿਚ ਬਾਬਾ ਬੰਦਾ ਸਿੰਘ ਬਹਾਦਰ, ਸਰਦਾਰ ਕਰਮ ਸਿੰਘ ਹਿਸਟੋਰੀਅਨ ਦੁਆਰਾ ਰਚਿਤ ਪੁਸਤਕ : ਜੀਵਨ ਬ੍ਰਿਤਾਂਤ ਬਾਬਾ ਬੰਦਾ ਸਿੰਘ ਬਹਾਦਰ[੧] ਰਾਹੀਂ ਪ੍ਰਵੇਸ਼ ਕਰਦੇ ਹਨ। ਇਸ ਦੇ ਪ੍ਰਕਾਸ਼ਨ ਨਾਲ ਬਾਬਾ ਜੀ ਦੀ ਸ਼ਖ਼ਸੀਅਤ ਤੇ ਪ੍ਰਾਪਤੀਆਂ ਬਾਰੇ ਜਿੱਥੇ ਕਈ ਨਵੇਂ ਪਹਿਲੂ ਪ੍ਰਸਤੁਤ ਹੋਏ, ਉੱਥੇ ਇਸ ਪੁਸਤਕ ਨੇ ਕਈ ਨਵੇਂ ਵਿਵਾਦਾਂ ਨੂੰ ਵੀ ਜਨਮ ਦਿੱਤਾ। ਇਨ੍ਹਾਂ ਵਿਵਾਦਾਂ ਦੇ ਜਨਮਦਾਤਾ ਆਰੀਆ ਸਮਾਜੀ/ਕੱਟੜ ਹਿੰਦੂ ਵਿਚਾਰਧਾਰਾ ਵਾਲੇ ਲੇਖਕ ਸਨ। ਇਸ ਵਿਚਾਰਧਾਰਾ ਅਧੀਨ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਥਾਪੇ ਗਏ 'ਖਾਲਸੇ' ਦੀਆਂ ਪ੍ਰਾਪਤੀਆਂ ਨਾ ਦਰਸਾਅ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਕ ਹਿੰਦੂ ਹੀਰੋ ਦੇ ਤੌਰ 'ਤੇ ਪੇਸ਼ ਕਰਨਾ ਸੀ। ਇਸ ਸੋਚ ਦੇ ਅਧੀਨ ਲੇਖਕ ਇਹ ਵੀ ਦਰਸਾਉਣਾ ਚਾਹੁੰਦੇ ਸਨ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਸਿੱਖਾਂ ਨੇ ਮੁਗ਼ਲਾਂ ਤੇ ਅਫ਼ਗਾਨਾਂ ਖ਼ਿਲਾਫ਼ ਅੱਧੀ ਸਦੀ ਤਕ ਜੋ ਲਹੂ-ਡੋਲਵੀਆਂ ਲੜਾਈਆਂ ਲੜ ਕੇ ਪੰਜ ਦਰਿਆਵਾਂ ਦੀ ਧਰਤੀ ਤੋਂ ਜ਼ੁਲਮੀ ਹਕੂਮਤ ਦਾ ਖ਼ਾਤਮਾ ਕਰ ਕੇ ਆਪਣਾ ਰਾਜ ਸਥਾਪਿਤ ਕੀਤਾ, ਉਹ ਸ੍ਰੀ ਗੁਰੂ ਨਾਨਕ ਸਾਹਿਬ ਵੱਲੋਂ ਚਲਾਏ ਗਏ 'ਸਿੱਖ ਪੰਥ' ਤੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਪ੍ਰਗਟ

**ਪਿੰਡ ਤੇ ਡਾਕ: ਬੋਦੇ ਦੀ ਖੂਹੀ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੯੪੬੦-੧੨੪੨੨*

ਕੀਤੇ ਗਏ 'ਖਾਲਸਾ ਪੰਥ' ਦੀਆਂ ਕੁਰਬਾਨੀਆਂ ਕਾਰਨ ਹੀ ਸੰਭਵ ਨਹੀਂ ਸੀ ਹੋ ਸਕਿਆ ਬਲਕਿ ਇੱਕ ਹਿੰਦੂ-ਹੀਰੋ ਵੱਲੋਂ ਮੁਗ਼ਲ ਰਾਜ ਨੂੰ ਦਿੱਤੀ ਗਈ ਚੁਣੌਤੀ ਦਾ ਫ਼ਲ ਸੀ। ਇਸ ਵਿਚਾਰਧਾਰਾ ਦਾ ਬੀਜ ਵੀਰ ਸਾਵਰਕਰ ਦੁਆਰਾ ਬੀਜਿਆ ਗਿਆ ਸੀ।[੨] ਭਾਈ ਪਰਮਾ ਨੰਦ ਦੁਆਰਾ ਰਚਿਤ ਪੁਸਤਕ 'ਬੈਰਾਗੀ ਬੀਰ' ਦੁਆਰਾ ਇਸ ਦਾ ਫੈਲਾਅ ਹੋਇਆ ਅਤੇ ਇਹ ਸੋਚ ਗੋਕਲ ਚੰਦ ਨਰੰਗ ਦੁਆਰਾ ਹੁੰਦੀ ਹੋਈ ਹਰੀ ਰਾਮ ਗੁਪਤਾ ਦੀਆਂ ਲਿਖਤਾਂ ਵਿਚ ਪ੍ਰਪੱਕਤਾ ਨਾਲ ਪੇਸ਼ ਹੁੰਦੀ ਹੈ।[੩] ਬਿਨਾ ਸ਼ੱਕ, ਭਾਈ ਪਰਮਾ ਨੰਦ ਵੱਲੋਂ ਉਠਾਏ ਗਏ ਨੁਕਤਿਆਂ ਦਾ ਜਵਾਬ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਸਮਕਾਲੀਨ ਇਤਿਹਾਸਿਕ ਗਵਾਹੀਆਂ ਦੇ ਆਧਾਰ 'ਤੇ ਤਰਕ-ਸੰਗਤ ਤਰੀਕੇ ਨਾਲ ਆਪਣੀ ਦੂਸਰੀ ਪੁਸਤਕ: ਬੰਦਾ ਕੌਣ ਥਾ ? ਰਾਹੀਂ ਦੇ ਦਿੱਤਾ ਸੀ। ਪਰ ਫਿਰ ਵੀ ਬਾਬਾ ਜੀ ਦੀ ਸ਼ਖ਼ਸੀਅਤ ਤੇ ਪ੍ਰਾਪਤੀਆਂ ਬਾਰੇ ਬਹੁਤ ਸਾਰੇ ਭੁਲੇਖਿਆਂ ਦਾ ਬਾਖੂਬੀ ਹੱਲ ਸਮਕਾਲੀਨ ਇਤਿਹਾਸਿਕ ਗਵਾਹੀਆਂ ਦੇ ਆਧਾਰ 'ਤੇ ਤਰਕ-ਸੰਗਤ ਢੰਗ ਨਾਲ ਡਾ. ਗੰਡਾ ਸਿੰਘ ਨੇ ਆਪਣੀ ਲਿਖਤ ਲਾਈਫ਼ ਆਫ਼ ਬੰਦਾ ਸਿੰਘ ਬਹਾਦਰ ਬੇਸਡ ਆਨ ਕਨਟੇਮਪ੍ਰੇਰੀ ਐਂਡ ਓਰਿਜ਼ਨਲ ਰੀਕਾਰਡਜ਼ ਦੁਆਰਾ ਪੇਸ਼ ਕੀਤਾ।[੪] ੧੯੩੫ ਈ. ਤੋਂ ਲੈ ਕੇ ਅੱਜ ਤਕ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਜੋ ਕੁਝ ਵੀ ਛਪਿਆ ਹੈ, ਕੁਝ ਇਕ ਰਚਨਾਵਾਂ ਨੂੰ ਛੱਡ ਕੇ, ਬਾਕੀ ਸਾਰੇ ਦਾ ਸਾਰਾ ਦੁਹਰਾਉ ਹੀ ਹੈ ਜਾਂ ਇਉਂ ਕਹਿ ਲਉ ਕਿ ਪੀਸੇ ਨੂੰ ਹੀ ਮੁੜ ਮੁੜ ਪੀਸਿਆ ਗਿਆ ਹੈ। ਖੈਰ, ਅਸੀਂ ਇੱਥੇ ਇਤਿਹਾਸਕਾਰੀ ਨਾਲ ਸੰਬੰਧਿਤ ਬਹਿਸ ਨੂੰ ਹੋਰ ਲੰਮੇਰਾ ਨਹੀਂ ਕਰਨਾ ਚਾਹੁੰਦੇ, ਸਗੋਂ ਬਾਬਾ ਜੀ ਨਾਲ ਸੰਬੰਧਿਤ ਚੰਦ ਨੁਕਤਿਆਂ ਜਿਵੇਂ ਕਿ ਬਾਬਾ ਜੀ ਨਾਲ ਗੁਰੂ ਸਾਹਿਬ ਦੀ ਨਾਂਦੇੜ ਵਿਖੇ ਮੁਲਾਕਾਤ, ਬਾਬਾ ਜੀ ਦਾ ਮਿਸ਼ਨ, ਬਾਬਾ ਜੀ ਤੇ ਮੜ੍ਹੇ ਗਏ ਦੋਸ਼ਾਂ ਦਾ ਤਰਕ ਅਤੇ ਤੱਤ ਖਾਲਸਾ ਤੇ ਬੰਦਈ ਖਾਲਸੇ ਦੇ ਝਗੜੇ ਦੀ ਅਸਲੀਅਤ ਬਾਰੇ ਹੀ ਇਸ ਲੇਖ ਵਿਚ ਜ਼ਿਕਰ ਕਰਾਂਗੇ।

ਬਾਬਾ ਬੰਦਾ ਸਿੰਘ ਬਹਾਦਰ ਨੇ ਕੁੱਲ ੪੬ ਵਰ੍ਹੇ ਇਸ ਸੰਸਾਰ 'ਤੇ ਬਿਤਾਏ ਸਨ। ਇਨ੍ਹਾਂ ੪੬ ਵਰ੍ਹਿਆਂ ਵਿੱਚੋਂ ਸਿਰਫ਼ ੮ ਸਾਲ ਹੀ ਆਪਨੇ ਪੂਰਨ ਗੁਰਸਿੱਖ/ਖਾਲਸਾ ਦੇ ਰੂਪ ਵਿਚ ਬਿਤਾਏ।[੫] ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਇੱਕੋ ਮੁਲਾਕਾਤ ਪਿੱਛੋਂ ਹੀ ਮਾਧੋ ਦਾਸ (ਪਹਿਲਾਂ ਲਛਮਣ ਦਾਸ) ਬੰਦਾ ਸਿੰਘ ਬਣ ਗਿਆ ਜਾਂ ਇਉਂ ਕਹਿ ਲਉ ਕਿ ਗੁਰੂ ਸਾਹਿਬ ਦੀ ਇਕ ਨਦਰ ਨਾਲ ਹੀ ਉਸ ਦਾ ਕਾਇਆ-ਕਲਪ ਹੋ ਗਿਆ। ਅਧਿਆਤਮਿਕ ਪੱਖ ਤੋਂ ਵਿਚਾਰਿਆਂ ਤਾਂ ਇਹ ਕਥਨ ਠੀਕ ਤੇ ਮੰਨਣ ਯੋਗ ਵੀ ਹੈ, ਪਰ ਇਤਿਹਾਸ ਦੇ ਵਿਦਿਆਰਥੀਆਂ ਨੂੰ ਇਹ ਸਵਾਲ ਜ਼ਰੂਰ ਤੰਗ ਕਰਦਾ ਹੈ, ਕਿ ਇਹ ਕਿਸ ਤਰ੍ਹਾਂ ਸੰਭਵ ਹੋ ਸਕਦਾ ਹੈ? ਇਸ ਸਵਾਲ ਦਾ ਉੱਤਰ ਸਾਨੂੰ ਮਾਧੋ ਦਾਸ ਦੀ ਗੁਰੂ ਸਾਹਿਬ ਨੂੰ ਮਿਲਣ ਤੋਂ ਪਹਿਲਾਂ ਬਿਤਾਈ ਜ਼ਿੰਦਗੀ ਨੂੰ ਵੇਖਣ 'ਤੇ ਮਿਲ ਜਾਂਦਾ ਹੈ। ਗੁਰੂ ਸਾਹਿਬ ਨੂੰ ਮਿਲਣ ਤੋਂ ਪਹਿਲਾਂ ਮਾਧੋ ਦਾਸ ਇਕ ਭਟਕਦੀ ਆਤਮਾ ਸੀ ਜਿਸ ਨੂੰ ਗੁਰੂ ਮਿਲਾਪ ਨਾਲ ਹੀ ਸਕੂਨ ਮਿਲਿਆ, ਸਹਿਜ ਪ੍ਰਾਪਤ ਹੋਇਆ। ਉਦਾਹਰਨ ਵਜੋਂ, ਜਦ ਸ਼ਿਕਾਰ ਕੀਤੀ ਗਰਭਵਤੀ ਹਿਰਨੀ ਦੇ ਦੋ ਬੱਚੇ ਲਛਮਣ ਦਾਸ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ ਤਾਂ ਉਸ ਨੇ ਨਾ ਕੇਵਲ ਸ਼ਿਕਾਰ ਕਰਨਾ ਹੀ ਛੱਡ ਦਿੱਤਾ,

ਬਲਕਿ ਉਪਰਾਮ ਵੀ ਰਹਿਣ ਲੱਗ ਪਿਆ ਅਤੇ ਸਾਧੂਆਂ ਦੀ ਸੰਗਤ ਕਰਨ ਲੱਗ ਪਿਆ। ਇਸੇ ਦੌਰਾਨ ਜਾਨਕੀ ਪ੍ਰਸ਼ਾਦ ਨਾਂ ਦਾ ਇਕ ਸਾਧੂ ਉਸ ਇਲਾਕੇ ਵਿਚ ਆਇਆ ਤਾਂ ਲਛਮਣ ਦਾਸ ਉਸ ਦੀ ਸੰਗਤ ਦੇ ਅਸਰ ਹੇਠ ਉਸਦਾ ਚੇਲਾ ਬਣ ਕੇ ਉਸ ਦੇ ਨਾਲ ਹੀ ਉਸ ਦੇ ਡੇਰੇ ਚਲਾ ਗਿਆ। ਡੇਰੇ ਦੀ ਰੀਤ ਅਨੁਸਾਰ ਜਾਨਕੀ ਦਾਸ ਨੇ ਲਛਮਣ ਦਾਸ ਦਾ ਨਾਮ ਬਦਲ ਕੇ ਮਾਧੋਦਾਸ ਰੱਖ ਦਿੱਤਾ ਤੇ ਇਸ ਤਰ੍ਹਾਂ ਮਾਧੋ ਦਾਸ ਇਕ ਬੈਰਾਗੀ ਸਾਧੂ ਵਜੋਂ ਜ਼ਿੰਦਗੀ ਬਤੀਤ ਕਰਨ ਲੱਗ ਪਿਆ। ਇਹ ਘਟਨਾ ਅੰਦਾਜ਼ਨ ੧੬੮੪ ਈ. ਦੀ ਹੈ। ਖੈਰ ਸਾਧੂ ਜਾਨਕੀ ਦਾਸ ਦੀ ਸੰਗਤ ਤੋਂ ਵੀ ਮਾਧੋ ਦਾਸ ਸੰਤੁਸ਼ਟ ਨਾ ਹੋਇਆ। ਇਕ ਅੱਧ ਸਾਲ ਇੱਥੇ ਰਹਿਣ ਉਪਰੰਤ ਮਾਧੋ ਦਾਸ ੨੯ ਮਾਰਚ, ੧੬੮੫ ਈ. ਨੂੰ, ਕਸੂਰ ਨੇੜੇ ਇਕ ਪਿੰਡ ਰਾਮ ਥੰਮਣ ਵਿਖੇ ਵਿਸਾਖੀ ਦੇ ਮੇਲੇ 'ਤੇ ਗਿਆ। ਇੱਥੇ ਇਸ ਦਾ ਮੇਲ ਇਕ ਹੋਰ ਸਾਧੂ ਰਾਮ ਦਾਸ ਨਾਲ ਹੋਇਆ। ਰਾਮ ਦਾਸ ਉਸ ਨੂੰ ਆਪਣੇ ਨਾਲ ਦੱਖਣ ਦੀ ਯਾਤਰਾ 'ਤੇ ਲੈ ਗਿਆ। ਰਾਮ ਦਾਸ ਵੀ ਮਾਧੋ ਦਾਸ ਦੀ ਨਿਸ਼ਾ ਨਾ ਕਰਵਾ ਸਕਿਆ। ਉਪਰੰਤ ਇਸ ਨੇ ਰਾਮ ਦਾਸ ਨੂੰ ਛੱਡ ਦਿੱਤਾ ਅਤੇ ਸਾਧੂਆਂ ਦੀ ਮੰਡਲੀ ਵਿਚ ਰਲ ਕੇ ਹਿੰਦੂ-ਤੀਰਥ ਅਸਥਾਨਾਂ ਦੀਆਂ ਯਾਤਰਾਵਾਂ ਸ਼ੁਰੂ ਕਰ ਦਿੱਤੀਆਂ।

ਕੁਝ ਚਿਰ ਪਿੱਛੋਂ ਉਹ ਨਾਸਿਕ ਨਾਂ ਦੇ ਨਗਰ ਕੋਲ ਪੰਚਵਟੀ ਵਿਖੇ ਚਲਾ ਗਿਆ ਤੇ ਇੱਥੇ ਇਕ ਤਾਂਤਰਿਕ ਅਖਵਾਉਂਦੇ ਯੋਗੀ ਔਘੜਨਾਥ (ਬਾਬਾ ਲੂਣੀਆਂ) ਦਾ ਚੇਲਾ ਬਣ ਗਿਆ। ਇੱਥੇ ਇਹ ਤਿੰਨ ਸਾਲ ਰਿਹਾ।[੬] ੧੬੯੧ ਈ. ਵਿਚ ਔਘੜਨਾਥ ਦੀ ਮੌਤ ਉਪਰੰਤ ਉਸ ਨੇ ਨਾਸਿਕ ਨੂੰ ਛੱਡ ਦਿੱਤਾ ਤੇ ਦਰਿਆ ਗੋਦਾਵਰੀ ਦੇ ਕੰਢੇ ਉੱਤੇ ਨਾਂਦੇੜ ਵਿਖੇ ਆਪਣਾ ਤਕੜਾ ਡੇਰਾ ਕਾਇਮ ਕਰ ਲਿਆ। ਇੱਥੇ ਰਹਿੰਦਿਆਂ ਉਹ ਅਕਸਰ ਤੀਰਥ ਯਾਤਰਾਵਾਂ 'ਤੇ ਜਾਂਦਾ ਰਹਿੰਦਾ ਸੀ। ਇਨ੍ਹਾਂ ਯਾਤਰਾਵਾਂ ਦੌਰਾਨ ਹੀ ਉਸ ਦੀ ਮੁਲਾਕਾਤ ਇਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਕਨਖਲ ਵਿਖੇ ਹੋਈ ਸੀ।[੭] ਖੈਰ, ਤਾਂਤਰਿਕ ਵਿੱਦਿਆ ਦੀ ਮੁਹਾਰਤ ਸਦਕਾ, ਮਾਧੋ ਦਾਸ ਨੇ ਕਰਾਮਾਤਾਂ ਦੇ ਸਹਾਰੇ ਇਲਾਕੇ ਵਿਚ ਆਪਣਾ ਕਾਫੀ ਦਬਦਬਾ ਬਣਾ ਲਿਆ ਸੀ। ਰਿਧੀਆਂ-ਸਿਧੀਆਂ ਤਾਂ ਉਸ ਪਾਸ ਹੈ ਹੀ ਸਨ, ਪਰ ਮਨ ਦਾ ਟਿਕਾਉ ਨਹੀਂ ਸੀ, ਸਹਿਜ ਨਹੀਂ ਸੀ। ਇਸ ਤਰ੍ਹਾਂ ਮਾਧੋ ਦਾਸ ਲੱਗਭਗ ੨੪ ਸਾਲ (੧੬੮੪ -੧੭੦੮ ਈ.) ਤਕ ਭਟਕਣ ਵਿਚ ਹੀ ਜਿਉਂਦਾ ਰਿਹਾ ਅਤੇ ਇਹ ਭਟਕਣਾ ੩ ਸਤੰਬਰ, ੧੭੦੮ ਈ. ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਉਪਰੰਤ ਖ਼ਤਮ ਹੋਈ।[੮]

੩ ਸਤੰਬਰ, ੧੭੦੮ ਈ. ਵਾਲੇ ਦਿਨ ਸੂਰਜ ਗ੍ਰਹਿਣ ਸੀ। ਗੁਰੂ ਸਾਹਿਬ ਸਾਥੀ ਸਿੰਘਾਂ ਨਾਲ ਮਾਧੋ ਦਾਸ ਦੇ ਡੇਰੇ 'ਤੇ ਗਏ। ਮਾਧੋ ਦਾਸ ਅੱਗੋਂ ਗੋਦਾਵਰੀ ਨਦੀ ਕਿਨਾਰੇ ਲੱਗੇ ਸੂਰਜ ਗ੍ਰਹਿਣ ਦੇ ਮੇਲੇ 'ਤੇ ਗਿਆ ਹੋਇਆ ਸੀ। ਕੁਟੀਆ ਵਿਚ ਇਕ ਵਧੀਆ ਵਿਛਾਈ ਵਾਲਾ ਪਲੰਘ ਵਿਛਿਆ ਵੇਖ ਕੇ ਗੁਰੂ ਸਾਹਿਬ ਉਸ 'ਤੇ ਬਿਰਾਜਮਾਨ ਹੋ ਗਏ ਅਤੇ ਮਾਧੋ ਦਾਸ ਦਾ ਇੰਤਜ਼ਾਰ ਕਰਨ ਲੱਗੇ।

ਮਾਧੋ ਦਾਸ ਆਪਣੇ ਡੇਰੇ ਵਾਪਸ ਆਇਆ ਤੇ ਨਿੰਮੋਝੂਣਾ ਹੋਇਆ ਗੁਰੂ ਜੀ ਪਾਸ ਜਾ ਖਲੋਤਾ। ਗੁਰੂ ਸਾਹਿਬ ਉਸ ਨੂੰ ਵੇਖ ਕੇ ਮੁਸਕਰਾਏ ਤੇ ਪੁੱਛਿਆ "ਮਾਧੋਦਾਸ! ਹਮ ਤੁਮੇਂ

ਮਿਲਨੇ ਆਏ ਹਾਂ, ਤੁਮ ਕਹਾਂ ਗਏ ਥੇ।" ਮਾਧੋ ਦਾਸ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ "ਗਰੀਬ ਨਿਵਾਜ। ਮੈਂ ਆਪ ਕੋ ਨਹੀਂ ਜਾਨਤਾ ਆਪ ਕਹਾਂ ਸੇ ਆਏ ਹੋ?" ਗੁਰੂ ਸਾਹਿਬ ਨੇ ਜਵਾਬ ਵਿਚ ਕਿਹਾ, "ਮਾਧੋ ਦਾਸ ਅਸਾਂ ਸੇ ਤੇਰੀ ਜਾਣ ਪਛਾਣ ਏਕ ਦਫਾ ਰਿਖੀਕੇਸ਼ ਹਰਿਦਵਾਰ ਮੇਂ ਹੁਈ ਥੀ, ਉਸ ਸਮੇਂ ਤੁਸੀ ਏਕ ਸਾਧੂਆਂ ਕੀ ਮੰਡਲੀ ਮੇਂ ਸੀ। ਜਿਸ ਮੰਡਲੀ ਕਾ ਮੁਖੀਆ ਔਘੜਨਾਥ ਜੋਗੀ ਨਾਸਕ ਤੀਰਥ ਵਾਲਾ ਸੀ" ਇਹ ਸੁਣ ਕੇ ਮਾਧੋ ਦਾਸ ਨੇ ਅੱਖਾਂ ਉਤਾਂਹ ਕੀਤੀਆਂ, ਤੇ ਗੁਰੂ ਸਾਹਿਬ ਵੱਲ ਵੇਖ ਕੇ ਬੋਲਿਆ "ਆਪ ਗੁਰੂ ਗੋਬਿੰਦ ਰਾਇ ਜੀ ਹੋ, ਜਿਨ ਕੇ ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਮੇਂ ਜਾ ਕੇ ਆਪਨਾ ਸੀਸ ਦੀਆ ਥਾ।" ਸਤਿਗੁਰੂ ਜੀ ਨੇ ਆਖਿਆ, "ਹਾਂ ਮਾਧੋਦਾਸ। ਮੈਂ ਉਹੀ ਹਾਂ।" ਇਸ ਹਾਂ ਦੀ ਅਵਾਜ਼ ਸੁਣਦਿਆਂ ਹੀ ਮਾਧੋ ਦਾਸ ਨੇ ਆਪਣਾ ਮਸਤਕ ਗੁਰੂ ਸਾਹਿਬ ਦੇ ਚਰਨਾਂ 'ਤੇ ਟਿਕਾ ਕੇ ਖਿੰਮਾ ਮੰਗੀ। ਗੁਰੂ ਜੀ ਨੇ ਕਿਹਾ, ਮਾਧੋ ਦਾਸ! ਮੈਂ ਤੁਮੇਂ ਜਗਾਨੇ ਕੇ ਲੀਏ ਯਹਾਂ ਆਇਆ ਹਾਂ। ਵਰਨਾ ਮੁਝੇ ਯਹਾਂ ਚਲਕੇ ਆਨੇ ਕੀ ਕਿਆ ਜ਼ਰੂਰਤ ਸੀ।" ਗੁਰੂ ਸਾਹਿਬ ਨੇ ਗੱਲ ਜਾਰੀ ਰੱਖਦਿਆਂ ਕਿਹਾ ਕਿ ਤੈਨੂੰ ਆਪਣੇ ਮੁਲਕ ਹਿੰਦ ਦਾ ਪਤਾ ਨਹੀਂ, ਜਿੱਥੇ ਰੋਜ਼ ਸੈਂਕੜੇ ਹਜ਼ਾਰਾਂ ਮਜ਼ਲੂਮ ਨਿਰਦੋਸ਼ ਕੋਹੇ ਜਾਂਦੇ ਹਨ। ਮੈਂ ਸਿਰਫ ਤੇਰਾ ਧਿਆਨ ਦਿਵਾਉਣ ਵਾਸਤੇ ਇੱਥੇ ਆਇਆ ਹਾਂ। ਇਹ ਸੁਣ ਕੇ ਮਾਧੋ ਦਾਸ ਤ੍ਰਬਕ ਕੇ ਬੋਲਿਆ, "ਮੈਂ ਆਜ ਸੇ ਦਿਲੋਂ ਜਾਨ ਸੇ ਤੇਰਾ ਬੰਦਾ ਹਾਂ, ਮੁਝੇ ਆਜ ਤਕ ਕੋਈ ਪੂਰਨ ਗੁਰੂ ਮਿਲਾ ਹੀ ਨਹੀਂ। ਪੂਰੇ ਮੁਲਕ ਮੇਂ ਪਖੰਡ ਔਰ ਕਾਇਰਤਾ ਫੈਲੀ ਹੁਈ ਹੈ। ਆਪ ਕੀ ਕਿਰਪਾ ਕੇ ਬਿਨਾ ਜ਼ੁਲਮ ਕੋ ਰੋਕ ਪਾਨਾ ਅਸੰਭਵ ਹੈ। ਆਪ ਮੁਝੇ ਆਗੇ ਕੇ ਲੀਏ ਕਾਰ ਖ਼ਿਦਮਤ ਬਤਾਈਏ।" ਗੁਰੂ ਸਾਹਿਬ ਮੁਸਕਰਾਏ ਤੇ ਕਿਹਾ, ਮਾਧੋ ਦਾਸ ਬੰਦਾ ਹੋ ਕੇ ਕਿਸੇ ਦੀ ਤਾਬਿਆਦਾਰੀ ਕਰਨੀ ਬਹੁਤ ਕਠਿਨ ਹੈ। ਬੰਦਾ ਉਹੀ ਹੈ, ਜੋ ਤਨ ਮਨ-ਧਨ ਆਪਣੇ ਮਾਲਕ ਦੇ ਹੁਕਮ ਵਿਚ ਕੁਰਬਾਨ ਕਰ ਦੇਵੇ। ਮਾਧੋ ਦਾਸ ਹੁਣ ਪਹਿਲਾਂ ਵਾਲਾ ਮਾਧੋ ਦਾਸ ਨਹੀਂ ਸੀ ਰਿਹਾ। ਇਹ ਆਪਣਾ ਮਾਣ-ਤਾਣ ਤਜ ਕੇ ਨਿਮਾਣਾ ਹੋ ਕੇ ਗੁਰੂ ਸਾਹਿਬ ਦਾ ਸਹੀ ਬੰਦਾ ਬਣ ਗਿਆ ਸੀ। ਸਤਿਗੁਰਾਂ ਫਿਰ ਕਿਹਾ "ਮਾਧੋ ਦਾਸ! ਇਹ ਗੁਰੂ ਨਾਨਕ ਜੀ ਕਾ ਦਰ ਹੈ। ਇਸ ਦਰ ਪਰ ਜੋ ਆਤਾ ਹੈ, ਉਸ ਕਾ ਪਿਛਲਾ ਜਨਮ, ਧਰਮ, ਕਰਮ, ਸ਼ਰਮ ਤੇ ਭਰਮ ਸਭੀ ਜਾਤੇ ਰਹਿਤੇ ਹੈ।" ਮਾਧੋ ਦਾਸ ਹੱਥ ਜੋੜ ਕੇ ਫਿਰ ਬੋਲਿਆ "ਮਹਾਰਾਜ! ਮੈਨੂੰ ਆਜ ਸੇ ਕਿਸੀ ਤਰਫ ਕੀ ਝਾਕ ਨਹੀਂ ਰਹੀ। ਮੈਨੇ ਬਹੁਤ ਭਰਮਣ ਕਰ ਦੇਖ ਲੀਆ ਹੈ। ਪੂਰਾ ਮੁਲਕ ਕਾਇਰ ਬਨ ਕਰ ਜੀ ਰਹਾ ਹੈ। ਆਪ ਮੁਝੇ ਆਤਮਿਕ ਬਲ ਬਖ਼ਸ਼ੇਂ। ਮੈਂ ਸਹੀ ਤੌਰ 'ਤੇ ਤੇਰੇ ਦਰ ਕਾ ਬੰਦਾ ਬਨ ਗਿਆ ਹਾਂ।"[੯] ਇਸ ਤਰ੍ਹਾਂ ੨੪ ਸਾਲਾਂ ਤੋਂ ਲੱਗੀ ਭਟਕਣ ਖ਼ਤਮ ਹੋਈ ਅਤੇ ਮਾਧੋਦਾਸ ਦਾ ਕਾਇਆ-ਕਲਪ ਹੋ ਗਿਆ। ਰਹਰਾਸਿ ਸਾਹਿਬ ਦੀ ਸਮਾਪਤੀ ਉਪਰੰਤ ਦੇਗ ਵਰਤਾਈ ਗਈ ਅਤੇ ਗੁਰੂ ਸਾਹਿਬ ਨੇ ਸਿੰਘਾਂ ਨੂੰ ਆਪਣੇ ਡੇਰੇ ਵਾਪਸ ਚੱਲਣ ਦਾ ਹੁਕਮ ਦਿੱਤਾ।[੧੦]

ਮਾਧੋ ਦਾਸ ਨੇ ਆਪਣਾ ਡੇਰਾ ਹਰੀ ਦਾਸ ਦੱਖਣੀ ਦੇ ਹਵਾਲੇ ਕੀਤਾ ਤੇ ਆਪ ਗੁਰੂ ਸਾਹਿਬ ਨਾਲ ਉਨ੍ਹਾਂ ਦੇ ਡੇਰੇ ਆ ਗਿਆ। ਅਗਲੀ ਸਵੇਰ ੪ ਸਤੰਬਰ, ੧੭੦੮ ਈ. ਵਾਲੇ ਦਿਨ ਆਸਾ ਦੀ ਵਾਰ ਦੇ ਭੋਗ ਉਪਰੰਤ ਸਤਿਗੁਰਾਂ ਨੇ ਆਪਣੇ ਦਸਤ ਮੁਬਾਰਕ ਨਾਲ ਮਾਧੋ

ਦਾਸ ਨੂੰ ਕੰਘਾ, ਕੜਾ, ਕਿਰਪਾਨ, ਕਛਹਿਰਾ ਪਹਿਨਾ ਕੇ ਸਿਰ 'ਤੇ ਛੋਟੀ ਦਸਤਾਰ (ਕੇਸਕੀ) ਸਜਾ ਕੇ ਉਸ ਨੂੰ 'ਸਿੰਘ' ਰੂਪ ਵਿਚ ਲੈ ਆਂਦਾ। ਮਾਧੋ ਦਾਸ ਢਾਲ ਪਹਿਨ ਕੇ, ਸ੍ਰੀ ਸਾਹਿਬ ਗਾਤਰੇ ਸਜਾ, ਨੇਜਾ ਪਕੜ ਗੁਰੂ ਸਾਹਿਬ ਨੂੰ ਨਮਸਕਾਰ ਕਰ ਕੇ ਸਾਹਵੇਂ ਖਲੋ ਗਿਆ। ਗੁਰੂ ਸਾਹਿਬ ਨੇ ਭਾਈ ਦਯਾ ਸਿੰਘ ਤੇ ਤਿੰਨ ਹੋਰ ਸਿੰਘਾਂ ਨੂੰ ਨਾਲ ਲੈ ਕੇ ਆਪਣੇ ਹੱਥੀਂ ਮਾਧੋ ਦਾਸ ਨੂੰ ਖੰਡੇ ਦੀ ਪਾਹੁਲ ਦੇ ਕੇ ਸਿੰਘ ਸਜਾ ਦਿੱਤਾ। ਹੁਣ ਉਸ ਦਾ ਪਿਛਲਾ ਧਰਮ ਖ਼ਤਮ ਹੋ ਗਿਆ ਅਤੇ ਉਹ ਸਿੱਖ ਧਰਮ ਦਾ ਮੈਂਬਰ ਬਣ ਗਿਆ। ਉਸ ਵਿਚ ਅੰਮ੍ਰਿਤ ਦੀ ਸ਼ਕਤੀ ਭਰਪੂਰ ਹੋ ਗਈ। ਸਤਿਗੁਰਾਂ ਨੇ ਆਪਣੇ ਮੁਖਾਰਬਿੰਦ ਤੋਂ ਉਸ ਦਾ ਨਾਮ 'ਬੰਦਾ ਸਿੰਘ' ਰੱਖਿਆ। ਹਾਜ਼ਰ ਸਿੰਘਾਂ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਮਾਧੋ ਦਾਸ ਬੈਰਾਗੀ ਜੋ ਕਿਸੇ ਸਮੇਂ ਸ਼ਸਤਰ ਛੱਡ ਚੁੱਕਾ ਸੀ, ਹੁਣ ਸ਼ਸਤਰਧਾਰੀ ਸਿੰਘ ਸਜ ਕੇ ਜ਼ੁਲਮ ਦਾ ਟਾਕਰਾ ਕਰਨ ਦੇ ਸਮਰੱਥ ਹੋ ਗਿਆ। ਬਾਬਾ ਬੰਦਾ ਸਿੰਘ ਬਹਾਦਰ ਇੱਕ ਮਹੀਨਾ (੪ ਸਤੰਬਰ ਤੋਂ ੪ ਅਕਤੂਬਰ, ੧੭੦੮ ਈ.), ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਰਿਹਾ। ਇਸ ਦੌਰਾਨ ਗੁਰੂ ਸਾਹਿਬ ਨੇ ਉਸ ਨੂੰ ਸਿੱਖ ਇਤਿਹਾਸ, ਸਿਧਾਂਤ ਤੇ ਮਿਸ਼ਨ ਬਾਰੇ ਸਮਝਾਇਆ।[੧੧]

੫ ਅਕਤੂਬਰ, ੧੭੦੮ ਈ. ਨੂੰ ਗੁਰੂ ਸਾਹਿਬ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਪੰਥ ਦਾ ਜਥੇਦਾਰ ਥਾਪਿਆ ਅਤੇ ਗਾਤਰੇ ਦੀ ਸ੍ਰੀ ਸਾਹਿਬ, ਪੰਜ ਤੀਰ, ਨਿਸ਼ਾਨ ਸਾਹਿਬ, ਨਗਾਰਾ, ਮੋਹਰ ਤੇ ਹੁਕਮਨਾਮਾ ਬਖ਼ਸ਼ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਭਾਈ ਭਗਵੰਤ ਸਿੰਘ ਭੰਗੇਸ਼ਰੀ ਦੇ ਟਾਂਡੇ (ਵਪਾਰਕ ਕਾਫ਼ਲਾ) ਨਾਲ ਪੰਜਾਬ ਵੱਲ ਰਵਾਨਾ ਕੀਤਾ।[੧੨] ਇਸ ਤੋਂ ਇਲਾਵਾ, ਢਾਡੀ ਨੱਥ ਮੱਲ ਅਨੁਸਾਰ ਗੁਰੂ ਸਾਹਿਬ ਨੇ ਉਸ ਨਾਲ ਪੰਜ ਅਜ਼ਾਦ-ਚਿੱਤ ਮਰਦ ਵੀ ਤੋਰੇ।[੧੩] ਗੁਰੂ ਸਾਹਿਬ ਨੇ ਅਤਿ-ਮੁਸ਼ਕਲ ਸਮੇਂ ਪੰਜਾਂ ਤੋਂ ਅਰਦਾਸ ਕਰਵਾਉਣ ਦਾ ਵੀ ਹੁਕਮ ਦਿੱਤਾ।[੧੪] ਬੰਦਾ ਸਿੰਘ ਅਜੇ ਥੋੜੀ ਹੀ ਦੂਰ ਗਿਆ ਸੀ ਜਦ ਉਸ ਨੂੰ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਦੀ ਖ਼ਬਰ ਮਿਲੀ। ਪਰ ਉਹ ਗੁਰੂ ਸਾਹਿਬ ਵੱਲੋਂ ਸੌਂਪੇਂ ਗਏ ਮਿਸ਼ਨ ਨੂੰ ਸਾਹਮਣੇ ਰੱਖ ਕੇ ਪਿਛਾਂਹ ਮੁੜਣ ਦੀ ਬਜਾਏ ਪੰਜਾਬ ਵੱਲ ਵਧਦਾ ਗਿਆ। ਮਹਾਂਰਾਸ਼ਟਰ, ਖਾਨਦੇਸ਼ ਲੰਘ ਕੇ ਮੰਦਸੋਰ, ਅਜਮੇਰ, ਫੁਲੇਰਾ, ਚੁਰੂ, ਭਰਤਪੁਰ ਆਦਿ ਵਿਚ ਪੜਾਅ ਕਰਦਿਆਂ, ਤਕਰੀਬਨ ੧੬੦੦ ਕਿਲੋਮੀਟਰ ਰਸਤਾ ਤੈਅ ਕਰ ਕੇ ਉਸ ਨੇ ਬਾਂਗਰ ਦੇ ਇਲਾਕੇ ਵਿਚ ਸਥਿਤ ਪਰਗਣਾ ਖਰਖੌਦਾ ਦੇ ਪਿੰਡਾਂ ਸੇਹਰੀ ਤੇ ਖਾਂਡਾ ਦਰਮਿਆਨ ਜੰਗਲ ਵਿਚ ਨਿਵਾਸ ਕੀਤਾ। ਇੱਥੋਂ ਪੰਜਾਬ ਵਿਚ ਵੱਖ-ਵੱਖ ਇਲਾਕਿਆਂ ਦੇ ਮੁਖੀ ਸਿੰਘਾਂ ਨੂੰ ਖ਼ਤ ਭੇਜ ਕੇ ਗੁਰੂ ਸਾਹਿਬ ਦਾ ਪੈਗ਼ਾਮ ਦਿੱਤਾ ਤੇ ਹਥਿਆਰਬੰਦ ਹੋ ਕੇ ਉਸ ਪਾਸ ਪੁੱਜਣ ਵਾਸਤੇ ਆਖਿਆ। ਇਸ ਵਕਤ ਉਸ ਪਾਸ ਪੰਜ ਕੁ ਸੌ ਸਿੰਘ ਮੌਜੂਦ ਸਨ।

ਸਰਹੰਦ ਦੇ ਫੌਜਦਾਰ ਵਜ਼ੀਰ ਖਾਂ ਨਾਲ ਟੱਕਰ ਲੈਣ ਤੋਂ ਪਹਿਲਾਂ ਉਸ ਨੇ ਸੋਨੀਪਤ, ਕੈਥਲ, ਸਮਾਨਾ, ਘੁੜਾਮ, ਠਸਕਾ, ਥਾਨੇਸਰ, ਸ਼ਾਹਬਾਦ, ਮੁਸਤਫ਼ਾਬਾਦ, ਕੁੰਜਪੁਰਾ, ਕਪੂਰੀ, ਸਢੌਰਾ, ਮੁਖਲਿਸਗੜ੍ਹ ਆਦਿ ਇਲਾਕਿਆਂ ਦੇ ਹਾਕਮਾਂ ਨੂੰ ਹਰਾ ਕੇ ਇਨ੍ਹਾਂ ਇਲਾਕਿਆਂ ਦਾ ਮਾਲੀ ਤੇ ਮੁਲਕੀ ਪ੍ਰਬੰਧ ਆਪਣੇ ਵੱਲੋਂ ਨਾਮਜ਼ਦ ਕਾਰਕੁਨਾਂ ਦੁਆਰਾ

ਕੀਤਾ। ਇਸ ਤਰ੍ਹਾਂ ਉਸ ਨੇ ਸੂਬਾ ਸਰਹੰਦ ਦੇ ਹਾਕਮ ਦੀ ਮਾਲੀ ਤੇ ਫੌਜੀ ਤਾਕਤ ਕਾਫ਼ੀ ਹੱਦ ਤਕ ਖ਼ਤਮ ਕਰ ਦਿੱਤੀ ਜਾਂ ਇਉਂ ਕਹਿ ਲਉ ਕਿ ਸਰਹੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਵਜ਼ੀਰ ਖਾਂ ਦੀਆਂ ਬਾਹਾਂ ਵੱਢਣ ਵਿਚ ਪੂਰਨ ਤੌਰ 'ਤੇ ਸਫ਼ਲ ਹੋਇਆ। ਇਸੇ ਦੌਰਾਨ ਮਾਝੇ ਤੇ ਮਾਲਵੇ ਦੇ ਸਿੱਖ ਵੀ ਉਸ ਨਾਲ ਆ ਰਲੇ ਤੇ ਹੁਣ ਖਾਲਸਾ ਫੌਜਾਂ ਨੇ ਸਰਹੰਦ ਵੱਲ ਕੂਚ ਕੀਤਾ। ੧੨ ਮਈ, ੧੭੧੦ ਈ. ਨੂੰ ਇਤਿਹਾਸਿਕ ਚੱਪੜ-ਚਿੜੀ ਦੇ ਮੈਦਾਨ ਵਿਚ ਮੁਗ਼ਲ ਫੌਜਾਂ ਤੇ ਖਾਲਸਾ ਫੌਜਾਂ ਦਰਮਿਆਨ ਘਮਸਾਨ ਦਾ ਯੁੱਧ ਹੋਇਆ ਤੇ ਵਜ਼ੀਰ ਖਾਂ ਦੇ ਕਤਲ ਉਪਰੰਤ ਸਰਹੰਦ 'ਤੇ ਕਬਜ਼ਾ ਕਰ ਕੇ ਇਸ ਦਾ ਮਾਲੀ ਤੇ ਮੁਲਕੀ ਪ੍ਰਬੰਧ ਖਾਲਸੇ ਨੇ ਆਪਣੇ ਹੱਥਾਂ ਵਿਚ ਲੈ ਲਿਆ ਤੇ ਅਜ਼ਾਦ ਖਾਲਸਾ ਰਾਜ ਦਾ ਸੰਗ-ਏ-ਬੁਨਿਆਦ ਰੱਖਿਆ। ਖਾਲਸਾ ਰਾਜ ਦੀ ਕਾਇਮੀ ਦੇ ਐਲਾਨ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਾ ਫੌਜਾਂ ਨੂੰ ਵੱਖ-ਵੱਖ ਇਲਾਕਿਆਂ 'ਤੇ ਕਬਜ਼ਾ ਕਰਨ ਲਈ ਰਵਾਨਾ ਕੀਤਾ ਅਤੇ ਆਪ ਲੋਹਗੜ੍ਹ ਨਿਵਾਸ ਕਰ ਕੇ ਸਾਰੀਆਂ ਮੁਹਿੰਮਾਂ ਤੇ ਮੁਲਕੀ ਪ੍ਰਬੰਧ ਦੀ ਨਿਗਰਾਨੀ ਕਰਨ ਲੱਗਾ। ਥੋੜੇ ਸਮੇਂ ਵਿਚ ਲਾਹੌਰ ਤੋਂ ਦਿੱਲੀ ਦੀਆਂ ਕੰਧਾਂ ਤਕ ਖਾਲਸਈ ਨਿਸ਼ਾਨ ਝੂਲਣ ਲੱਗ ਪਏ। ਖ਼ਾਲਸੇ ਦੀ ਇਸ ਚੜ੍ਹਤ ਦੀਆਂ ਖ਼ਬਰਾਂ ਨੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਡੂੰਘੀ ਬੇਚੈਨੀ ਵਿਚ ਪਾ ਦਿੱਤਾ। ਹਾਲਾਤ ਦੀ ਨਜ਼ਾਕਤ ਨੂੰ ਵੇਖਦਿਆਂ ਉਸ ਨੇ ਖ਼ੁਦ ਬਾਬਾ ਬੰਦਾ ਸਿੰਘ ਬਹਾਦਰ ਖ਼ਿਲਾਫ਼ ਮੁਹਿੰਮ ਵਿਚ ਸ਼ਾਮਲ ਹੋਣ ਦਾ ਐਲਾਨ ਕੀਤਾ।[੧੫]

ਗਿਆਤ ਸਮ-ਕਾਲੀਨ ਤੇ ਅਰਧ-ਸਮ-ਕਾਲੀਨ ਲਿਖਤਾਂ (ਫ਼ਾਰਸੀ, ਅੰਗਰੇਜ਼ੀ, ਗੁਰਮੁਖੀ) ਅਤੇ ਇਨ੍ਹਾਂ ਤੇ ਆਧਾਰਿਤ ਜ਼ਿਆਦਾਤਰ ਆਧੁਨਿਕ ਲਿਖਤਾਂ ਦੇ ਲੇਖਕ ਬੰਦਾ ਸਿੰਘ ਬਹਾਦਰ ਦੇ ਮਿਸ਼ਨ ਬਾਰੇ ਜ਼ਿਕਰ ਕਰਦਿਆਂ ਇਸ ਗੱਲ 'ਤੇ ਬਹੁਤ ਜ਼ੋਰ ਦੇਂਦੇ ਹਨ ਕਿ ਗੁਰੂ ਸਾਹਿਬ ਨੇ ਬੰਦਾ ਸਿੰਘ ਬਹਾਦਰ ਨੂੰ ਸਰਹੰਦ ਦੇ ਫੌਜ਼ਦਾਰ ਵਜ਼ੀਰ ਖਾਂ ਤੋਂ ਗੁਰੂ ਸਾਹਿਬ ਨਾਲ ਕੀਤੀਆਂ ਵਧੀਕੀਆਂ ਤੇ ਸਾਹਿਬਜ਼ਾਦਿਆਂ ਦੇ ਕਤਲਾਂ ਦਾ ਬਦਲਾ ਲੈਣ ਵਾਸਤੇ ਪੰਜਾਬ ਭੇਜਿਆ ਸੀ।[੧੬] ਅਗਰ ਇਨ੍ਹਾਂ ਇਤਿਹਾਸਕਾਰਾਂ/ਵਿਦਵਾਨਾਂ ਦੇ ਇਸ ਕਥਨ ਨੂੰ ਰਤਾ ਗਹੁ ਨਾਲ ਵੇਖੀਏ ਤੇ ਸਮਝ ਪੈਂਦੀ ਹੈ, ਕਿ ਇਨ੍ਹਾਂ ਨੇ ਨਾਂ ਕੇਵਲ ਬੰਦਾ ਸਿੰਘ ਬਹਾਦਰ ਦੇ ਮਿਸ਼ਨ ਨੂੰ ਹੀ, ਸਗੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਅਰਥਾਤ ਸਿੱਖ ਲਹਿਰ ਦੇ ਉਦੇਸ਼ ਨੂੰ ਵੀ ਬਹੁਤ ਛੁਟਿਆ ਕੇ ਦੇਖਿਆ ਹੈ ਜਾਂ ਇਉਂ ਕਹਿ ਲਉ ਕਿ ਬਾਬਾ ਬੰਦਾ ਸਿੰਘ ਦੇ ਮਿਸ਼ਨ/ਉਦੇਸ਼ ਨੂੰ ਬਦਲਾ-ਲਊ ਕਾਰਵਾਈ ਤਕ ਸੀਮਤ ਕਰ ਦਿੱਤਾ ਹੈ। ਅਗਰ ਬਾਬਾ ਜੀ ਦਾ ਮੰਤਵ ਸਿਰਫ਼ ਤੇ ਸਿਰਫ਼ ਵਜ਼ੀਰ ਖਾਂ ਨੂੰ ਸਜ਼ਾ ਦੇਣ ਜਾਂ ਉਸ ਤੋਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲੈਣਾ ਹੀ ਸੀ ਤਾਂ ਵਜ਼ੀਰ ਖਾਂ ਦੇ ਕਤਲ ਤੋਂ ਪਹਿਲਾਂ ਜਿਨ੍ਹਾਂ ਮੁਗ਼ਲ ਹਾਕਮਾਂ ਨੂੰ ਹਰਾ ਕੇ ਉਨ੍ਹਾਂ ਦੀ ਜਗ੍ਹਾਂ ਆਪਣੇ ਅਹਿਲਕਾਰ ਥਾਪੇ ਅਤੇ ਇਸ ਦੇ ਕਤਲ ਉਪਰੰਤ ਸਰਹੰਦ ਨੂੰ ਫ਼ਤਿਹ ਕਰਨਾ, ਖਾਲਸਾ ਰਾਜ ਦੀ ਕਾਇਮੀ ਦਾ ਐਲਾਨ ਕਰਨਾ ਤੇ ਸਤਲੁਜ-ਜਮਨਾ ਦੁਆਬ, ਗੰਗ-ਦੁਆਬ, ਦੁਆਬਾ ਬਿਸਤ ਜਲੰਧਰ, ਬਾਰੀ ਦੁਆਬ, ਰਚਨਾ ਦੁਆਬ ਤੇ ਪਹਾੜੀ ਇਲਾਕਿਆਂ ਵਿਚ ਜੋ ਫੌਜੀ ਕਾਰਵਾਈਆਂ ਕੀਤੀਆਂ, ਉਹ ਉਸ ਨੂੰ ਨਹੀਂ ਸਨ ਕਰਨੀਆਂ ਚਾਹੀਦੀਆਂ। ਸਰਹੰਦ ਦੀ ਜਿੱਤ ਉਪਰੰਤ

ਖਾਲਸਾ ਰਾਜ ਦੀ ਕਾਇਮੀ ਦਾ ਐਲਾਨ, ਖਾਲਸਾ ਰਾਜ ਦੀ ਰਾਜਧਾਨੀ ਦੀ ਕਾਇਮੀ, ਗੁਰੂ ਸਾਹਿਬ ਦੇ ਨਾਮ ਦਾ ਸਿੱਕਾ ਤੇ ਮੋਹਰ ਦਾ ਸ਼ੁਰੂ ਕਰਨਾ, ਇੱਥੋਂ ਤਕ ਕਿ ਖਾਲਸਾ ਰਾਜ ਦੀ ਸ਼ੁਰੂਆਤ ਦੀ ਯਾਦ ਵਿਚ ਮੁਗ਼ਲ ਹਾਕਮਾਂ ਦੀ ਤਰਜ ’ਤੇ ਪਹਿਲਾ ਸੰਨ (ਸੰਮਤ) ਸ਼ੁਰੂ ਕਰਨਾ, ਜਿੱਤੇ ਹੋਏ ਇਲਾਕਿਆਂ ਦਾ ਮਾਲੀ ਤੇ ਮੁਲਕੀ ਪ੍ਰਬੰਧ ਆਪਣੇ ਵੱਲੋਂ ਨਾਮਜ਼ਦ ਅਹਿਲਕਾਰਾਂ ਵੱਲੋਂ ਕਰਨਾ ਆਦਿ ਕਾਰਨਾਮੇ, ਇਤਿਹਾਸਕਾਰਾਂ ਵੱਲੋਂ ਬਿਆਨੇ ਗਏ ਉਪਰੋਕਤ ਮਿਸ਼ਨ ਤੋਂ ਵਿਪਰੀਤ ਸਨ ਤੇ ਹਨ; ਪਰ ਇਹ ਬਾਬਾ ਬੰਦਾ ਸਿੰਘ ਬਹਾਦਰ ਦੇ ਅਸਲ ਮਿਸ਼ਨ ਵੱਲ ਇਸ਼ਾਰਾ ਕਰਦੇ ਹਨ। ਦੂਜੇ ਲਫ਼ਜ਼ਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਮਿਸ਼ਨ ਬਦਲਾ-ਲਊ ਕਾਰਵਾਈਆਂ ਤਕ ਸੀਮਤ ਨਹੀਂ ਸੀ, ਸਗੋਂ ਜ਼ਾਲਮ ਮੁਗ਼ਲ ਰਾਜ ਦਾ ਖ਼ਾਤਮਾ ਤੇ ਉਸ ਦੇ ਖੰਡਰਾਂ ਤੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਅਨੁਸਾਰ ‘ਹਲੀਮੀ ਰਾਜ’ ਕਾਇਮ ਕਰਨਾ ਸੀ, ਜੋ ਉਸ ਨੇ ਕੀਤਾ, ਬੇਸ਼ਕ ਇਹ ਥੋੜ੍ਹਾ ਚਿਰਾ ਹੀ ਸੀ।

ਭਾਈ ਰਤਨ ਸਿੰਘ (ਭੰਗੂ) ਗਿਆਨੀ ਗਿਆਨ ਸਿੰਘ ਅਤੇ ਇਨ੍ਹਾਂ ਦੀਆਂ ਲਿਖਤਾਂ ਤੇ ਆਧਾਰਿਤ ਆਧੁਨਿਕ ਵਿਦਵਾਨਾਂ ਜਿਨ੍ਹਾਂ ਵਿੱਚੋਂ ਪ੍ਰਮੁੱਖ ਗੋਕਲ ਚੰਦ ਨਾਰੰਗ, ਹਰੀ ਰਾਮ ਗੁਪਤਾ, ਡਾ. ਮਹਿੰਦਰ ਕੌਰ (ਗਿੱਲ) ਆਦਿ ਇਸ ਕਥਨ ਦੇ ਮੁਦੱਈ ਹਨ ਕਿ ਜਦ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜੰਗੀ ਕਾਰਵਾਈਆਂ ਦੀ ਦਹਿਸ਼ਤ ਦਿੱਲੀ ਤੋਂ ਮੁਲਤਾਨ ਤਕ ਪਈ ਹੋਈ ਸੀ ਤਾਂ ਬਾਦਸ਼ਾਹ ਫਰੁੱਖ਼ਸੀਅਰ ਨੇ ਸਿਆਸੀ ਚਾਲ ਚੱਲਦਿਆਂ ਸਤੰਬਰ-੧੭੧੪ ਈ. ਵਿਚ ਗੁਰੂ ਮਹਿਲਾਵਾਂ (ਮਾਤਾ ਸੁੰਦਰ ਕੌਰ ਤੇ ਮਾਤਾ ਸਾਹਿਬ ਕੌਰ) ਨੂੰ ਬਾਬਾ ਬੰਦਾ ਸਿੰਘ ਬਹਾਦਰ ਖਿਲਾਫ਼ ਵਰਤਣ ਦੀ ਕੋਸ਼ਿਸ਼ ਕੀਤੀ। ਇਸ ਵਿਚਾਰ ਅਨੁਸਾਰ ਬਾਦਸ਼ਾਹ ਨੇ ਮਤਾਵਾਂ ਨੂੰ ਨਜ਼ਰਬੰਦ ਕਰਨ ਦਾ ਹੁਕਮ ਦੇ ਦਿੱਤਾ ਅਤੇ ਭਾਈ ਨੰਦ ਲਾਲ ਰਾਹੀਂ ਮਾਤਾ ਸੁੰਦਰ ਕੌਰ ਨੂੰ ਕਿਹਾ ਕਿ ਉਹ ਬਾਬਾ ਬੰਦਾ ਸਿੰਘ ਬਹਾਦਰ ਨੂੰ ਹਕੂਮਤ ਖ਼ਿਲਾਫ਼ ਜੰਗ ਬੰਦ ਕਰਨ ਲਈ ਕਹੇ ਤੇ ਇਸ ਦੇ ਇਵਜ਼ ਵਜੋਂ ਆਪਣੇ ਗੁਜ਼ਾਰੇ ਵਾਸਤੇ ਜਗੀਰ ਲੈ ਲਵੇ। ਉਪਰੰਤ ਮਾਤਾ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਚਿੱਠੀ (ਅਖੌਤੀ ਹੁਕਮਨਾਮਾ) ਲਿਖੀ ਕਿ "ਤੂੰ ਸਾਹਿਬਜ਼ਾਦਿਆਂ ਦੇ ਕਤਲ ਦਾ ਬਦਲਾ ਲੈ ਲਿਆ ਹੈ ਤੇ ਪਹਾੜੀ ਰਾਜਿਆਂ ਨੂੰ ਸਜ਼ਾ ਦੇ ਦਿੱਤੀ ਹੈ। ਇਸ ਕਰਕੇ ਹੁਣ ਜੰਗ ਬੰਦ ਕਰ ਦੇ ਤੇ ਮੁਗ਼ਲਾਂ ਤੋਂ ਜਾਗੀਰ ਲੈ ਕੇ ਸੌਖੀ ਜ਼ਿੰਦਗੀ ਬਸਰ ਕਰ।" ਪਰ ਬੰਦਾ ਸਿੰਘ ਨੇ ਇਸ ਚਿੱਠੀ ਦੀ ਪਰਵਾਹ ਨਾ ਕੀਤੀ। ਉਲਟਾ ਉਸ ਨੇ ਇਹ ਕਿਹਾ ਕਿ "ਮੁਗ਼ਲਾਂ ਤੋਂ ਜਗੀਰ ਲੈਣਾ ਖ਼ੁਦਕੁਸ਼ੀ ਕਰਨ ਦੇ ਬਰਾਬਰ ਹੋਵੇਗਾ"। ਉਸ ਨੇ ਇਹ ਵੀ ਕਿਹਾ ਕਿ "ਮੈਂ ਕੋਈ ਬਦਲਾ ਨਹੀਂ ਸੀ ਲੈਣਾ ਤੇ ਨਾ ਮੈਂ ਹਕੂਮਤ ਕਰਨੀ ਹੈ, ਮੈਂ ਤਾਂ ਜ਼ੁਲਮ ਖ਼ਤਮ ਕਰਨ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੁਕਮ ਵਜਾ ਰਿਹਾ ਹਾਂ।" ਇਸ ਸਾਫ ਨਾਂਹ ਉਪਰੰਤ ਮਾਤਾ ਜੀ ਨੇ ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਨੂੰ ਪੰਥ ਵਿੱਚੋਂ "ਖਾਰਜ" ਕਰ ਦਿੱਤਾ ਤੇ ਸਿੱਖਾਂ ਨੂੰ ਚਿੱਠੀਆਂ ਲਿਖ ਕੇ ਬੰਦੇ ਦਾ ਸਾਥ ਛੱਡਣ ਲਈ ਕਿਹਾ। ਪਰ ਇਨ੍ਹਾਂ ਚਿੱਠੀਆਂ ਦੀ ਪਰਵਾਹ ਨਾ ਕਰਦੇ ਹੋਏ ਸਿੱਖ ਪੰਥ ਨੇ ਬੰਦਾ ਸਿੰਘ ਦਾ ਡਟ ਕੇ ਸਾਥ ਦਿੱਤਾ ਤੇ ਉਸ ਦੀ ਸ਼ਹਾਦਤ ਤਕ ਉਸ ਨਾਲ ਡਟੇ ਰਹੇ ਅਤੇ ਸ਼ਹੀਦੀਆਂ ਦਿੱਤੀਆਂ।

ਉਪਰੋਕਤ ਕਥਨਾਂ ਨੂੰ ਇਤਿਹਾਸਕ ਨੁਕਤਾ-ਨਿਗਾਹ ਤੋਂ ਪਰਖਿਆਂ ਅਸਲੀਅਤ ਕੁਝ ਹੋਰ ਹੀ ਨਜ਼ਰ ਆਉਂਦੀ ਹੈ। ਮਾਤਾਵਾਂ ਦਾ ਹਕੂਮਤੀ ਜ਼ੋਰ ਅੱਗੇ ਡੋਲ ਜਾਣਾ ਸਿੱਖੀ ਸਿਧਾਂਤ ਤੇ ਮਾਤਾਵਾਂ ਦੇ ਕਿਰਦਾਰ ਤੋਂ ਵਿਪਰੀਤ ਲੱਗਦਾ ਹੈ ਜੋ ਕਿ ਮੁਮਕਿਨ ਨਹੀਂ। ਅੱਜ ਤਕ ਦੇ ਗਿਆਤ ਸੋਮਿਆਂ ਜਾਂ ਸਰਕਾਰੀ ਰਿਕਾਰਡ ਵਿੱਚੋਂ ਇਹ ਸੂਹ ਨਹੀਂ ਮਿਲਦੀ ਕਿ ਮਾਤਾ ਸੁੰਦਰ ਕੌਰ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਕੋਈ ਇਸ ਤਰ੍ਹਾਂ ਦੀ ਚਿੱਠੀ (ਹੁਕਮਨਾਮਾ) ਲਿਖੀ ਹੋਵੇ। ਮਾਤਾ ਜੀ ਨਾਲ ਸੰਬੰਧਤ ਜੋ ਹੁਕਮਨਾਮੇ ਪ੍ਰਾਪਤ ਹੋਏ ਹਨ ਉਨ੍ਹਾਂ ਵਿੱਚੋਂ ਸਭ ਤੋਂ ਪਹਿਲਾ ਹੁਕਮਨਾਮਾ ੧੨ ਅਕਤੂਬਰ, ੧੭੧੭ ਈ. ਅਰਥਾਤ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਤੋਂ ਇਕ ਸਾਲ ਚਾਰ ਮਹੀਨੇ ਬਾਅਦ ਦਾ ਹੈ। ਇਸ ਤੋਂ ਇਲਾਵਾ ਇਹ ਹੁਕਮਨਾਮਾ ਪਟਨੇ ਦੀ ਸੰਗਤ ਨੂੰ ਸੰਬੋਧਿਤ ਹੈ ਨਾ ਕਿ ਬਾਬਾ ਬੰਦਾ ਸਿੰਘ ਬਹਾਦਰ ਨੂੰ। ਗੰਡਾ ਸਿੰਘ ਨੇ ਮਾਤਾ ਸੁੰਦਰ ਕੌਰ ਵੱਲੋਂ ਸੰਗਤਾਂ ਦੇ ਨਾਮ ਜਾਰੀ ਛੇ ਹੁਕਮਨਾਮਿਆਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿੱਚੋਂ ੪ ਪਟਨੇ ਦੀ ਸੰਗਤ ਨੂੰ, ਇਕ ਗਾਜ਼ੀਪੁਰ ਜਮਾਨੀਆਂ ਦੀ ਸੰਗਤ ਨੂੰ ਤੇ ਇਕ ਭਾਈ ਚੈਨ ਸਿੰਘ ਆਲਮ ਸਿੰਘ ਨੂੰ ਸੰਬੋਧਿਤ ਹਨ।[੧੭] ਡਾ. ਮਹਿੰਦਰ ਕੌਰ ਨੇ ਆਪਣੀ ਲਿਖਤ ਮਾਤਾ ਸੁੰਦਰੀ ਵਿਚ ਮਾਤਾ ਜੀ ਵੱਲੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਚਾਰ ਚਿੱਠੀਆਂ (ਹੁਕਮਨਾਮੇ) ਲਿਖਣ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਵਿੱਚੋਂ ਤਿੰਨਾਂ ਦੇ ਸੰਮਤਾਂ ਦਾ ਕੋਈ ਜ਼ਿਕਰ ਨਹੀਂ ਅਤੇ ਚੌਥੀ ਚਿੱਠੀ ਦਾ ਸੰਮਤ ੧੭੭੪ ਬਿਕ੍ਰਮੀ ਅਰਥਾਤ ੧੭੧੭ ਈ. ਦਿੱਤਾ ਹੈ। ਜੋ ਕਿ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਤੋਂ ਇਕ ਸਾਲ ਪਿੱਛੋਂ ਦਾ ਹੈ।[੧੮] ਜਿੱਥੋਂ ਤਕ ਭਾਈ ਨੰਦ ਲਾਲ ਰਾਹੀਂ ਮਾਤਾਵਾਂ ਤਕ ਪਹੁੰਚ ਕਰਨ ਦੀ ਗੱਲ ਹੈ ਇਹ ਵੀ ਇਤਿਹਾਸਿਕ ਤੱਥਾਂ ਦੇ ਉਲਟ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਲੋਹਗੜ੍ਹ ਖਾਲ੍ਹੀ ਕਰ ਜਾਣ ਉਪਰੰਤ ਜਦ ਬਾਦਸ਼ਾਹ ਬਹਾਦਰ ਸ਼ਾਹ ਲਾਹੌਰ ਪਹੁੰਚਿਆ ਤਾਂ ਭਾਈ ਨੰਦ ਲਾਲ ਵੀ ਉਸ ਦੇ ਨਾਲ ਸਨ। ਬਾਦਸ਼ਾਹ ਦੀ ਮੌਤ ਤੋਂ ਪਹਿਲੋਂ ਜਾਂ ਕੁਝ ਸਮਾਂ ਪਿੱਛੋਂ ੧੭੧੨ ਈ. ਵਿਚ ਉਹ ਮੁਲਤਾਨ ਚਲੇ ਗਏ ਸਨ, ਜਿੱਥੇ ੧੭੧੩ ਈ. ਵਿਚ ਉਨ੍ਹਾਂ ਦਾ ਦਿਹਾਂਤ ਹੋ ਗਿਆ ਸੀ। ਸੋ ਜਦ ਫਰੁੱਖਸੀਅਰ ਨੇ ਬਾਦਸ਼ਾਹ ਦੇ ਤੌਰ 'ਤੇ ੧੧ ਫਰਵਰੀ, ੧੭੧੩ ਈ. ਨੂੰ ਦਿੱਲੀ ਵਿਖੇ ਪ੍ਰਵੇਸ਼ ਕੀਤਾ ਉਸ ਵਕਤ ਭਾਈ ਨੰਦ ਲਾਲ ਮੁਲਤਾਨ ਵਿਖੇ ਸਨ ਨਾ ਕਿ ਦਿੱਲੀ ਵਿਖੇ। ਸੋ ਜੋ ਸ਼ਖਸ਼ ਉਸ ਵਕਤ ਉੱਥੇ ਮੌਜੂਦ ਹੀ ਨਹੀਂ ਸੀ ਉਸ ਵੱਲੋਂ ਬਾਦਸ਼ਾਹ ਰਾਹੀਂ ਮਾਤਾਵਾਂ ਤਕ ਪਹੁੰਚ ਕਰਨੀ ਮੁਮਕਿਨ ਨਹੀਂ ਜਾਪਦੀ।[੧੯]

ਸਿੱਖ ਕੌਮ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਅਕਸ ਨੂੰ ਖ਼ਰਾਬ ਕਰਨ ਹਿੱਤ ਉਸ 'ਤੇ ਹੋਰ ਵੀ ਬਹੁਤ ਸਾਰੇ ਦੋਸ਼ ਅਰੋਪੇ ਜਾਂਦੇ ਹਨ ਜਿਵੇਂ ਕਿ ਗੁਰੂ ਸਾਹਿਬ ਦੀ ਹਦਾਇਤ ਦੇ ਉਲਟ ਚੱਲਦਿਆਂ ਵਿਵਾਹ ਕਰਵਾਉਣਾ, 'ਵਾਹਿਗੁਰੂ ਜੀ ਕਾ ਖਾਲਸਾ', 'ਵਾਹਿਗੁਰੂ ਜੀ ਕੀ ਫ਼ਤਿਹ' ਦੀ ਥਾਂ 'ਫ਼ਤਿਹ ਦਰਸ਼ਨ' ਦਾ ਜਾਰੀ ਕਰਨਾ, ਗੇਰੂਏ/ ਲਾਲ ਸੂਹੇ ਕੱਪੜੇ ਪਾਉਣੇ ਤੇ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਿਤ ਕਰਨਾ ਤੇ ਗੱਦੀ ਲਾ ਕੇ ਬੈਠਣਾ, 'ਖਾਲਸਾ ਪੰਥ' ਦੇ ਬਰਾਬਰ 'ਬੰਦਈ ਖਾਲਸਾ' ਨੂੰ ਸਥਾਪਿਤ ਕਰਨ ਦੀ ਕੋਸ਼ਿਸ਼ ਕਰਨਾ ਆਦਿ। ਇਹ ਸਾਰੇ ਦੇ ਸਾਰੇ ਦੋਸ਼ ਨਾ ਕੇਵਲ ਇਤਿਹਾਸਿਕ ਤੱਥਾਂ ਤੋਂ ਉਲਟ ਹਨ, ਸਗੋਂ ਤੱਥ-ਰਹਿਤ ਵੀ ਤੇ ਸਿੱਖ ਸਿਧਾਂਤਾਂ ਦੇ ਉਲਟ ਵੀ। ਮਿਸਾਲ ਦੇ ਤੌਰ 'ਤੇ ਗ੍ਰਿਹਸਥ ਜੀਵਨ ਧਾਰਨ ਕਰਨਾ

ਗੁਰੂ ਸਾਹਿਬ ਦੀਆਂ ਸਿੱਖਿਆਵਾਂ ਦੇ ਉਲਟ ਨਹੀਂ। ਵਿਆਹ ਕਰਵਾ ਕੇ ਸਗੋਂ ਬਾਬਾ ਬੰਦਾ ਸਿੰਘ ਬਹਾਦਰ ਇਹ ਸਬੂਤ ਦੇ ਰਿਹਾ ਸੀ ਕਿ ਉਹ ਬੈਰਾਗੀ ਨਹੀਂ, ਬਲਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ, ਸ੍ਰੀ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਸੀ ਜੋ ਗ੍ਰਿਹਸਥੀ ਜੀਵਨ ਧਾਰਨ ਕਰ ਕੇ ਸਿੱਖੀ ਸਿਧਾਂਤਾਂ 'ਤੇ ਅਮਲ ਕਰ ਰਿਹਾ ਸੀ। ਇਸ ਤੋਂ ਇਲਾਵਾ ਸਿੱਖ ਇਤਿਹਾਸ ਵਿਚ ਕੋਈ ਵੀ ਰਵਾਇਤ ਜਾਂ ਗਵਾਹੀ ਇਸ ਗੱਲ ਦਾ ਜ਼ਿਕਰ ਨਹੀਂ ਕਰਦੀ ਕਿ ਕਿਸੇ ਗੁਰੂ ਸਾਹਿਬ ਨੇ ਕਦੀ ਵੀ ਕਿਸੇ ਸਿੱਖ ਨੂੰ ਗ੍ਰਿਹਸਥ ਨਾ ਧਾਰਨ ਕਰਨ ਦੀ ਹਦਾਇਤ ਕੀਤੀ ਹੋਵੇ। ਜਿੱਥੋਂ ਤਕ 'ਫ਼ਤਿਹ' ਦੇ ਲਫ਼ਜ਼ਾਂ ਨੂੰ ਬਦਲਣ ਅਰਥਾਤ 'ਫ਼ਤਿਹ ਦਰਸ਼ਨ' ਕਹਿਣਾ ਸ਼ੁਰੂ ਕਰਨ ਦੀ ਗੱਲ ਹੈ। ਇਸ ਦੇ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ 'ਫ਼ਤਿਹ ਦਰਸ਼ਨ' ਫ਼ਾਰਸੀ ਜਬਾਨ ਦਾ ਲਫਜ਼ ਹੈ ਜਿਸ ਦੇ ਲਫ਼ਜ਼ੀ ਅਰਥ ਹਨ ਕਿ ਜਦ ਕਿਸੇ ਦੇ ਦੀਦਾਰ ਕੀਤੇ ਜਾਂਦੇ ਹਨ ਤਾਂ 'ਫ਼ਤਿਹ ਦਰਸ਼ਨੀ' ਕਿਹਾ ਜਾਂਦਾ ਹੈ। ਇੱਥੇ ਇਸ ਦਾ ਭਾਵ ਸੀ ਕਿ ਜੰਗ-ਏ-ਮੈਦਾਨ ਵਿਚ ਖਾਲਸੇ ਦੇ ਦੀਦਾਰ ਹੁੰਦਿਆਂ ਹੀ ਫ਼ਤਿਹ ਹੋ ਜਾਵੇਗੀ। ਇਹ ਕੋਈ ਬਹੁਤ ਵੱਡਾ ਜੁਰਮ ਨਹੀਂ, ਇਕ ਜੰਗੀ ਨਾਅਰਾ ਹੀ ਸੀ ਨਾ ਕਿ ਕਿਸੇ ਸਿੱਖ ਸਿਧਾਂਤ ਜਾਂ ਰਵਾਇਤ ਨੂੰ ਬਦਲਣ ਦਾ ਯਤਨ। ਜਦ ਸਿੱਖਾਂ ਨੇ ਇਤਰਾਜ਼ ਕੀਤਾ ਤਾਂ ਇਸ ਦੀ ਵਰਤੋਂ ਬੰਦ ਕਰ ਦਿੱਤੀ ਗਈ।[੨੦] ਜਿੱਥੋਂ ਤਕ ਗੇਰੂਏ ਜਾਂ ਸੁਰਖ ਲਾਲ ਕੱਪੜੇ ਪਹਿਨਣ ਦੀ ਹਦਾਇਤ ਦੀ ਗੱਲ ਹੈ ਇਸ ਬਾਰੇ ਕਿਸੇ ਵੀ ਸਮਕਾਲੀਨ ਸਰੋਤ ਤੋਂ ਕੋਈ ਸੂਚਨਾ ਨਹੀਂ ਮਿਲਦੀ। ਹਾਂ, ਜਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਦਿੱਲੀ ਵਿਖੇ ਸ਼ਹੀਦ ਕੀਤਾ ਗਿਆ ਸੀ ਤਾਂ ਸ਼ਹਾਦਤ ਤੋਂ ਪਹਿਲਾਂ ਉਸ ਦਾ ਮਖੌਲ ਉਡਾਣ ਲਈ ਉਸ ਨੂੰ ਸੂਹੇ ਲਾਲ ਕੱਪੜੇ ਪਹਿਨਾਏ ਗਏ ਸਨ ਤੇ ਉਸ ਦੇ ਸਿਰ 'ਤੇ ਪੱਗੜੀ ਵੀ ਇਸੇ ਰੰਗ ਦੀ ਬੱਧੀ ਗਈ ਸੀ। ਜਦ ਉਸ ਨੂੰ ਸ਼ਹੀਦ ਕਰ ਦਿੱਤਾ ਗਿਆ ਤੇ ਇਸੇ ਲਾਲ ਪੱਗੜੀ ਵਿਚ ਉਸ ਦੀ ਲਾਸ਼ ਦੇ ਟੁੱਕੜੇ ਲਪੇਟ ਕੇ ਕਰਮ ਸਿੰਘ ਖੇਮਕਰਨੀ ਢੋਟੇ ਦੇ ਟਾਂਡੇ (ਰਿਆਸੀ) ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਦੂਸਰੀ ਪਤਨੀ ਮਾਤਾ ਸਾਹਿਬ ਕੌਰ ਤੇ ਉਸ ਦਾ ਪੁੱਤਰ ਰਣਜੀਤ ਸਿੰਘ ਨਿਵਾਸ ਕਰਦੇ ਸਨ, ਲਿਆਇਆ ਸੀ। ਇੱਥੇ ਹੀ ਇਨ੍ਹਾਂ ਦਾ ਸਸਕਾਰ ਕੀਤਾ ਗਿਆ ਸੀ। ਸੰਭਵਤਾ ਇਸ ਘਟਨਾ ਤੋਂ ਬਾਅਦ ਜਦ ਤੱਤ ਖਾਲਸੇ ਤੇ ਬੰਦਈ ਖਾਲਸੇ ਵਿਚ ਬੇਜੋੜ ਸ਼ੁਰੂ ਹੋਇਆ ਤਾਂ ਬੰਦਈਆਂ ਨੇ ਆਪਣੀ ਅੱਡਰੀ ਪਛਾਣ ਬਣਾਉਣ ਖਾਤਰ ਇਸ ਰੰਗ ਨੂੰ ਹੀ ਸਵੀਕਾਰ ਕਰ ਲਿਆ ਹੋਵੇ।[੨੧] ਬੰਦਾ ਸਿੰਘ ਬਹਾਦਰ ਨੇ ਸਿੱਖ ਰਾਜ ਦੀ ਸਥਾਪਨਾ ਤਾਂ ਕੀਤੀ ਪਰ ਉਸ ਨੇ ਆਪਣੇ ਆਪ ਨੂੰ ਕਦੀ ਬਾਦਸ਼ਾਹ ਨਹੀਂ ਸੀ ਕਹਾਇਆ। ਉਹ ਹਮੇਸ਼ਾਂ ਆਪਣੇ ਆਪ ਨੂੰ ਖਾਲਸਾ ਭਾਈਚਾਰੇ ਦਾ ਇਕ ਹਿੱਸਾ ਮੰਨਦਾ ਸੀ। ਲੋਹਗੜ੍ਹ ਨੂੰ ਰਾਜਧਾਨੀ ਬਣਾ ਕੇ ਉਹ ਇੱਥੇ ਬੈਠ ਕੇ ਖਾਲਸਾ ਫੌਜਾਂ ਦੀਆਂ ਜੰਗੀ ਕਾਰਵਾਈਆਂ ਦੀ ਨਿਗਰਾਨੀ ਕਰਦਾ ਸੀ, ਜਿੱਤੇ ਹੋਏ ਇਲਾਕਿਆਂ ਦਾ ਅਸਲ ਰਾਜ ਪ੍ਰਬੰਧ ਤੇ ਉਸਨੇ ਆਪਣੇ ਸਾਥੀ ਸਿੰਘਾਂ ਦੇ ਹੱਥ ਸੌਂਪਿਆ ਹੋਇਆ ਸੀ। ਸਿੱਕਾ ਤੇ ਮੋਹਰ ਜੋ ਰਾਜਸੀ ਪ੍ਰਭੁਸੱਤਾ ਦੇ ਚਿੰਨ੍ਹ ਹਨ; ਇਨ੍ਹਾਂ ਦੀ ਇਬਾਰਤ ਤੋਂ ਸਾਫ ਜ਼ਾਹਰ ਹੈ ਕਿ ਰਾਜ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ ਚੱਲ ਰਿਹਾ ਸੀ ਨਾ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ। ਥੋੜੇ ਵਿਚ ਕਿਹਾ ਜਾ ਸਕਦਾ ਹੈ ਕਿ ਉਪਰੋਕਤ ਸਾਰੇ

ਦਰਸਾਏ ਇਲਜ਼ਾਮ ਕਿਸੇ ਖਾਸ ਉਦੇਸ਼ ਤੋਂ ਪ੍ਰੇਰਿਤ ਹੋ ਕੇ ਲਾਏ ਗਏ ਜਾਪਦੇ ਹਨ। ਇਹ ਇਤਿਹਾਸਿਕ ਤੱਥਾਂ ਤੇ ਸਿੱਖ ਸਿਧਾਂਤਾਂ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰਦੇ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨਾਲ ਸੰਬੰਧਿਤ ਇਕ ਹੋਰ ਪਹਿਲੂ ਜੋ ਇਤਿਹਾਸਕਾਰਾਂ/ਵਿਦਵਾਨਾਂ ਵੱਲੋਂ ਜੋੜਿਆ ਜਾਂਦਾ ਹੈ ਉਹ ਹੈ ਤੱਤ-ਖਾਲਸੇ ਤੇ ਅਖੌਤੀ ਬੰਦਈ ਖਾਲਸੇ ਦਾ ਝਗੜਾ। ਭਾਈ ਰਤਨ ਸਿੰਘ (ਭੰਗੂ) ਤਾਂ ਇਸ ਝਗੜੇ ਦੀ ਬੁਨਿਆਦ ਸਰਹੰਦ ਦੀ ਜਿੱਤ ਨਾਲ ਹੀ ਰੱਖ ਦੇਂਦਾ ਹੈ ਜੋ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਨਾਲ ਹੀ ਖ਼ਤਮ ਹੁੰਦਾ ਹੈ। ਗਿਆਨੀ ਗਿਆਨ ਸਿੰਘ, ਹਰੀ ਰਾਮ ਗੁਪਤਾ ਆਦਿ ਜਿਨ੍ਹਾਂ ਦੀਆਂ ਲਿਖਤਾਂ ਭਾਈ ਰਤਨ ਸਿੰਘ (ਭੰਗੂ) ਦੀ ਲਿਖਤ 'ਤੇ ਹੀ ਆਧਾਰਿਤ ਹਨ ਥੋੜੇ ਬਹੁਤੇ ਵਿਆਖਿਆਤਮਕ ਫ਼ਰਕ ਨਾਲ ਇਸੇ ਹੀ ਵਿਚਾਰ ਦੇ ਧਾਰਨੀ ਹਨ। ਪਰ ਸਮਕਾਲੀ ਤੇ ਅਰਧ-ਸਮਕਾਲੀ ਲਿਖਤਾਂ ਵਿਚ ਇਸ ਝਗੜੇ ਬਾਰੇ ਕੋਈ ਸੂਚਨਾ ਨਹੀਂ ਮਿਲਦੀ ਇੱਥੋਂ ਤਕ ਕਿ ਸਰਕਾਰੀ ਅਖਬਾਰਾਤ 'ਅਖਬਾਰ-ਏ-ਦਰਬਾਰ-ਏ ਮੁੱਅਲਾ' ਵਿਚ ਵੀ ਇਸਦਾ ਕੋਈ ਜ਼ਿਕਰ ਨਹੀਂ।[੨੨] ਖੈਰ, ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲੈ ਕੇ ਬਾਦਸ਼ਾਹ ਫਰੁੱਖਸੀਅਰ ਦੀ ਮੌਤ ਤਕ (੧੭੧੬-੧੭੧੯ ਈ.) ਸਿੰਘਾਂ ਦਾ ਸ੍ਰੀ ਅੰਮ੍ਰਿਤਸਰ ਵਿਖੇ ਵੱਡੀ ਗਿਣਤੀ ਵਿਚ ਇਕੱਠਾ ਹੋਣਾ ਜਾਂ ਵੈਸਾਖੀ ਆਦਿ ਦਾ ਮੇਲਾ ਲੱਗਣਾ ਨਾ-ਮੁਮਕਿਨ ਲਗਦਾ ਹੈ। ਫਰੁੱਖਸੀਅਰ ਦੀ ਮੌਤ ਪਿੱਛੋਂ ਦਿੱਲੀ ਦੀ ਰਾਜਨੀਤਕ ਹਾਲਤ ਵਿਚ ਜੋ ਉਥਲ-ਪੁਥਲ ਹੋਈ ਉਸਦਾ ਪੰਜਾਬ ਦੀ ਰਾਜਨੀਤੀ 'ਤੇ ਅਸਰ ਪੈਣਾ ਲਾਜ਼ਮੀ ਸੀ। ਸੋ ਇਸ ਬੇ-ਯਕੀਨੀ ਦੀ ਹਾਲਤ ਵਿਚ ਲਾਹੌਰ ਦੇ ਸੂਬੇਦਾਰ ਨੇ ਸਿੱਖਾਂ ਖ਼ਿਲਾਫ਼ ਮੁਹਿੰਮ ਵਿਚ ਕੋਈ ਬਹੁਤੀ ਦਿਲਚਸਪੀ ਨਾ ਵਿਖਾਈ। ਮੁਹੰਮਦ ਸ਼ਾਹ ਰੰਗੀਲਾ ਜੋ ਫਰੁੱਖਸੀਅਰ ਪਿੱਛੋਂ ਬਾਦਸ਼ਾਹ ਬਣਿਆ, ਉਸ ਨੇ ਵੀ ਸਿੱਖ ਲਹਿਰ ਵੱਲ ਕੋਈ ਬਹੁਤੀ ਤਵੱਜੋਂ ਨਹੀਂ ਸੀ ਦਿੱਤੀ। ਫਲਸਰੂਪ ਸਿੰਘ ਹੌਲੀ-ਹੌਲੀ ਪਹਾੜਾਂ ਦੀਆਂ ਕੁੰਦਰਾਂ ਤੇ ਜੰਗਲਾਂ ਵਿੱਚੋਂ ਨਿਕਲ ਕੇ ਮੈਦਾਨ ਵੱਲ ਆਉਣ ਲੱਗ ਪਏ ਤੇ ਸ੍ਰੀ ਅੰਮ੍ਰਿਤਸਰ ਇਕ ਵਾਰ ਫਿਰ ਉਨ੍ਹਾਂ ਦੀਆਂ ਗਤੀਵਿਧੀਆਂ ਦਾ ਕੇਂਦਰ ਬਣ ਗਿਆ। ਸ੍ਰੀ ਅੰਮ੍ਰਿਤਸਰ ਵਿਖੇ ਸੰਗਤ ਦੇ ਵੱਧਦੇ ਇੱਕਠ ਕਾਰਨ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੜ੍ਹਾਵਾ ਵੀ ਜ਼ਿਆਦਾ ਆਉਣਾ ਸ਼ੁਰੂ ਹੋ ਗਿਆ। ਫਲਸਰੂਪ ੧੭੨੩ ਈ. ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੋ ਧੜੇ ਚੜ੍ਹਾਵੇ ਦੇ ਦਾਅਵੇਦਾਰ ਬਣ ਗਏ।[੨੩] ਇਕ ਧੜੇ ਦੀ ਪ੍ਰਤੀਨਿਧਤਾ ਅਮਰ ਸਿੰਘ (ਕੰਬੋਜ) ਕਰ ਰਿਹਾ ਸੀ ਤੇ ਦੂਸਰੇ ਦੀ ਤਰੇਹਨ ਪ੍ਰਵਾਰ। ੧੭੨੩ ਈ. ਨੂੰ ਅਮਰ ਸਿੰਘ (ਕੰਬੋਜ) ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬੰਦਾ ਸਿੰਘ ਨੂੰ ਗਿਆਰਵਾਂ ਗੁਰੂ ਥਾਪ ਗਏ ਸਨ, ਪਰ ਦੂਜੇ ਪਾਸੇ ਕਾਹਨ ਸਿੰਘ ਤੇ ਮੀਰੀ ਸਿੰਘ ਜਿਨ੍ਹਾਂ ਨੂੰ ਕੇਸਰ ਸਿੰਘ ਛਿੱਬਰ 'ਅਕਾਲ ਪੁਰਖੀਏ' ਕਹਿੰਦਾ ਹੈ, ਕਹਿੰਦੇ ਸਨ ਕਿ ਗੁਰੂ ਸਾਹਿਬ ਨੇ ਗੁਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਹੈ, ਨਾ ਕਿ ਕਿਸੇ ਵਿਅਕਤੀ ਨੂੰ। ਖੈਰ, ਅਮਰ ਸਿੰਘ ਖੇਮਕਰਨੀ ਨੇ ਗੁਰੂ-ਕੇ-ਚੱਕ ਵਿਖੇ ਗੱਦੀ ਲਾ ਕੇ ਬੈਠਣਾ ਸ਼ੁਰੂ ਕਰ ਦਿੱਤਾ ਤੇ ਮੱਥਾ ਵੀ ਟਿਕਾਉਣ ਲੱਗ ਪਿਆ। ਉਸਨੇ ਇਹ ਵੀ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਸਿੱਖਾਂ ਨੂੰ ਸੂਹੇ ਰੰਗ ਦੇ ਕੱਪੜੇ ਪਾਉਣੇ ਚਾਹੀਦੇ ਹਨ ਆਦਿ।[੨੪] ਦੂਸਰੇ ਧੜੇ ਨੇ ਇਸ ਦਾ ਵਿਰੋਧ ਕੀਤਾ ਅਤੇ ਮਾਤਾ ਸੁੰਦਰ

ਕੌਰ ਜੀ ਦੀ ਹਦਾਇਤ 'ਤੇ ਭਾਈ ਮਨੀ ਸਿੰਘ ਜੀ ਨੇ ਇਹ ਝਗੜਾ ਨਿਪਟਾ ਦਿੱਤਾ।[੨੫] ਥੋੜੇ ਲਫ਼ਜ਼ਾਂ ਵਿਚ ਕਿਹਾ ਜਾ ਸਕਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਹਯਾਤੀ ਵਿਚ ਸਿੰਘਾਂ ਵਿਚ ਕੋਈ ਦੁਫੇੜ ਨਹੀਂ ਸੀ। ਸਿਵਾਏ ਬਾਬਾ ਬਿਨੋਦ ਸਿੰਘ ਨਾਲ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਕਿਸੇ ਗੱਲੋਂ ਹੋਏ ਤਕਰਾਰ ਤੋਂ ਹੋਰ ਕੋਈ ਮਿਸਾਲ ਨਹੀਂ ਮਿਲਦੀ।[੨੬] ਖਾਲਸਾ ਪੰਥ ਬਾਬਾ ਬੰਦਾ ਸਿੰਘ ਦੀ ਅਗਵਾਈ ਹੇਠ ਇਕ ਜੁਟ ਹੋ ਕੇ ਮੁਗ਼ਲਾਂ ਦੇ ਖ਼ਿਲਾਫ਼ ਜੂਝਦਾ ਰਿਹਾ ਸੀ ਅਤੇ ਅਖੀਰ ਤਕ ਬਾਬਾ ਜੀ ਨਾਲ ਸੀ। ਬਾਬਾ ਜੀ ਦੇ ਕਿਸੇ ਇਕ ਵੀ ਸਾਥੀ ਨੇ ਆਪਣੀ ਜਾਨ ਬਚਾਉਣ ਵਾਸਤੇ ਹਕੂਮਤੀ ਸ਼ਰਤਾਂ ਨੂੰ ਪ੍ਰਵਾਨ ਨਹੀਂ ਸੀ ਕੀਤਾ। ਮੁਗ਼ਲ ਸਰਕਾਰ ਵੱਲੋਂ ਕੀਤੀ ਗਈ ਪੇਸ਼ਕਸ਼ ਇਸਲਾਮ ਅਰਥਾਤ ਜ਼ਿੰਦਗੀ ਜਾਂ ਸ਼ਹਾਦਤ ਵਿੱਚੋਂ ਸਾਰਿਆਂ ਨੇ ਸ਼ਹਾਦਤ ਦਾ ਰਸਤਾ ਚੁਣਿਆ ਸੀ।[੨੭] ਮੁੱਕਦੀ ਗੱਲ ਇਹ ਝਗੜਾ ਜਾਂ ਮਤਭੇਦ ਬਾਬਾ ਜੀ ਦੀ ਸ਼ਹਾਦਤ ਤੋਂ ੬-੭ ਸਾਲ ਬਾਅਦ ਵਿਚ ਹੋਂਦ ਵਿਚ ਆਇਆ ਨਾ ਕਿ ਬਾਬਾ ਜੀ ਦੇ ਸਮੇਂ ਅਤੇ ਇਨ੍ਹਾਂ ਦਾ ਮੂਲ ਕਾਰਨ ਚੌਧਰ ਤੇ ਚੜ੍ਹਾਵਾ ਹੀ ਜਾਪਦਾ ਹੈ ਨਾ ਕਿ ਸਿਧਾਂਤਕ ਲੜਾਈ।[੨੮]

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਸਿਰਫ ੮ ਸਾਲ (੧੭੦੮-੧੭੧੬ ਈ.) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੇ ਰੂਪ ਵਿਚ ਇਸ ਧਰਤੀ 'ਤੇ ਵਿਚਰੇ। ਇਨ੍ਹਾਂ ਅੱਠਾਂ ਸਾਲਾਂ ਵਿਚ, ਉਨ੍ਹਾਂ ਨੇ ਅਜਿਹੇ ਅਦੁੱਤੀ ਕਾਰਨਾਮੇ ਕਰ ਵਿਖਾਏ ਜਿਹੜੇ ਕਿ ਇਕ ਹੱਡ-ਮਾਸ ਦੇ ਬਣੇ ਮਨੁੱਖ ਲਈ ਅਸੰਭਵ ਲੱਗਦੇ ਹਨ। ਉਦਾਹਰਨ ਵਜੋਂ ਉਨ੍ਹਾਂ ਉਸ ਮੁਗ਼ਲ ਹਕੂਮਤ ਨਾਲ ਟੱਕਰ ਲਈ, ਜਿਸ ਪਾਸ ਉਸ ਵਕਤ ਏਸ਼ੀਆ ਮਹਾਂਦੀਪ ਦੀ ਬੇਹਤਰੀਨ ਫੌਜ ਤੇ ਵਿਸ਼ਾਲ ਸਾਧਨ ਸਨ। ਇੱਥੇ ਹੀ ਬਸ ਨਹੀਂ ਦੋ ਮੁਗ਼ਲ ਬਾਦਸ਼ਾਹ ਉਸਦੀਆਂ ਗਤੀਵਿਧੀਆਂ ਨੂੰ ਰੋਕਦੇ ਰੋਕਦੇ ਹੀ ਇਸ ਸੰਸਾਰ ਤੋਂ ਕੂਚ ਕਰ ਗਏ। ਇਨ੍ਹਾਂ ਅਦੁੱਤੀ ਕਾਰਨਾਮਿਆਂ ਕਾਰਨ ਹੀ ਬਾਬਾ ਜੀ ਨਾਲ ਬਹੁਤ ਸਾਰੀਆਂ ਕਰਾਮਾਤਕ ਕਹਾਣੀਆਂ ਜੁੜ ਗਈਆਂ ਸਨ। ਬਾਬਾ ਜੀ ਪਹਿਲੇ ਤੇ ਅਸਲ ਖਾਲਸਾ ਰਾਜ ਦੇ ਬਾਨੀ ਸਨ ਭਾਵੇਂ ਇਹ ਰਾਜ ਥੋੜ-ਚਿਰਾ ਹੀ ਸੀ। ਪਰ ਇਹ ਸੰਪੂਰਨ ਤੌਰ 'ਤੇ ਗੁਰੂ ਸਾਹਿਬਾਨ ਵੱਲੋਂ ਪ੍ਰਗਟਾਏ ਗਏ ਸਿੱਖ ਸਿਧਾਂਤਾਂ ਜਿਨ੍ਹਾਂ ਦਾ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਦੇ ਅਨੁਕੂਲ ਸੀ। ਬਾਬਾ ਜੀ ਵੱਲੋਂ ਜ਼ਾਲਮ ਮੁਗ਼ਲ ਹਕੂਮਤ ਵਿਰੁੱਧ ਛੇੜਿਆ ਗਿਆ ਸੰਘਰਸ਼, ਆਪ ਦੀ ਸ਼ਹਾਦਤ ਤੋਂ ਬਾਅਦ ਵੀ ਖਾਲਸਾ ਪੰਥ ਨੇ ਜਾਰੀ ਰੱਖਿਆ ਅਤੇ ਮੁਗ਼ਲਾਂ ਤੇ ਅਫਗਾਨਾਂ ਨਾਲ ੫੦-੬੦ ਸਾਲ ਲਗਾਤਾਰ ਲਹੂ-ਡੋਲਵੀਆਂ ਲੜਾਈਆਂ ਲੜ ਕੇ ਨਾ ਕੇਵਲ ਪੰਜ ਦਰਿਆਵਾਂ ਦੀ ਧਰਤੀ ਨੂੰ ਹੀ ਬਦੇਸ਼ੀ ਹਕੂਮਤ ਤੋਂ ਅਜ਼ਾਦ ਕਰਵਾਇਆ, ਸਗੋਂ ਸਿੱਖੀ ਸਰੂਪ ਨੂੰ ਵੀ ਬਚਾਇਆ। ੪ ਸਤੰਬਰ, ੧੭੦੮ ਤੋਂ ੯ ਜੂਨ, ੧੭੧੬ ਈ. ਤਕ ਆਪ ਪੂਰਨ ਗੁਰਸਿੱਖ ਦੇ ਰੂਪ ਵਿਚ ਵਿਚਰਦੇ ਰਹੇ। ਜਿਸ ਤਰ੍ਹਾ ਦੇ ਗ਼ੈਰ-ਮਨੁੱਖੀ ਤੇ ਅਣਚਿਤਵੇ ਤਸੀਹੇ ਸਹਾਰ ਕੇ ਆਪ ਜੀ ਨੇ ਸ਼ਹਾਦਤ ਪ੍ਰਾਪਤ ਕੀਤੀ ਉਹ ਆਪਣੇ ਆਪ ਵਿਚ ਹੀ ਇਹ ਗਵਾਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਖਾਲਸੇ ਤੋਂ ਬਿਨਾ ਇਸ ਤਰ੍ਹਾਂ ਦੀ ਮੌਤ ਹੋਰ ਕੋਈ ਕਬੂਲ ਨਹੀਂ ਕਰ ਸਕਦਾ। ਆਪ ਜੀ ਦੀ ਸ਼ਖ਼ਸੀਅਤ ਤੇ ਜਿੰਨੇ ਵੀ ਇਲਜ਼ਾਮ ਇਤਿਹਾਸਕਾਰਾਂ/ਵਿਦਵਾਨਾਂ ਵੱਲੋਂ ਲਾਏ ਗਏ ਹਨ ਉਹ ਸਾਰੇ ਦੇ ਸਾਰੇ ਇਤਿਹਾਸਿਕ ਤੱਥਾਂ

## ਤੋਂ ਉਲਟ ਤੇ ਸਿੱਖ ਸਿਧਾਤਾਂ ਦੇ ਵਿਪਰੀਤ ਹਨ। ਸੋ ਇਨ੍ਹਾਂ ਨੂੰ ਸਿਰੇ ਤੋਂ ਨਿਕਾਰਨਾ ਹੀ ਬਾਬਾ ਜੀ ਨੂੰ ਸੱਚੀ ਸ਼ਰਧਾਂਜਲੀ ਹੈ।

ਹਵਾਲੇ :

੧. ਸ੍ਰੀ ਮਾਨ ਭਾਈ ਕਰਮ ਸਿੰਘ ਜੀ ਹਿਸਟੋਰੀਅਨ, *ਜੀਵਨ ਬ੍ਰਿਤਾਂਤ ਬਾਬਾ ਬੰਦਾ ਬਹਾਦੁਰ*, ਚੀਫ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ, ੧੯੦੭.

੨. ਏ. ਜੀ. ਨੂਰਾਨੀ, *ਸਾਵਰਕਰ ਐਂਡ ਹਿੰਦੂਤਵਾ*, ਲੇਫਟਵਅਲਡ, ਨਵੀ ਦਿੱਲੀ, ੨੦੦੪, ਪੰਨੇ ੪੩-੪੭.

੩. ਭਾਈ ਪਰਮਾਨੰਦ ਨੇ ੧੯੨੫ ਈ. ਵਿਚ ਉਰਦੂ ਵਿਚ ਬੈਰਾਗੀ ਬੀਰ ਲਿਖੀ ਸੀ ਜਿਸਨੂੰ ਬਾਅਦ ਵਿਚ ਹਿੰਦੀ ਜ਼ਬਾਨ ਵਿਚ ਵੀ ਛਾਪਿਆ ਗਿਆ ਸੀ। ਭਾਈ ਜੀ ਦੀਆਂ ਬੰਦਾ ਸਿੰਘ ਬਹਾਦਰ ਬਾਰੇ ਗਲਤ ਬਿਆਨੀਆਂ ਦਾ ਜਵਾਬ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ੧੯੨੮ ਈ. ਬੰਦਾ ਬਹਾਦੁਰ ਕੌਣ ਥਾ? ਉਰਦੂ ਵਿਚ ਲਿਖ ਕੇ ਦਿੱਤਾ ਸੀ।

੪. ਗੰਡਾ ਸਿੰਘ, ਲਾਈਫ ਆਫ ਬੰਦਾ ਸਿੰਘ ਬਹਾਦਰ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ੧੯੩੫। ਇਹ ਪੁਸਤਕ ੧੯੯੯ ਵਿਚ ਪੰਜਾਬੀ ਯੂਨੀਵਰਸਿਟੀ ਵੱਲੋਂ ਦੁਬਾਰਾ ਛਾਪੀ ਗਈ ਸੀ।

੫. ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ੧੬ ਅਕਤੂਬਰ, ੧੬੭੦ ਈ. ਨੂੰ ਸੂਬਾ ਕਸ਼ਮੀਰ, ਜ਼ਿਲ੍ਹੇ ਪੁਣਛ ਦੇ ਪਿੰਡ ਰਜੋਰੀ ਵਿਖੇ ਬਾਬਾ ਰਾਮਦੇਵ ਦੇ ਘਰ ਹੋਇਆ ਸੀ। ੩ ਸਤੰਬਰ, ੧੭੦੮ ਈ. ਨੂੰ ਬਾਬਾ ਜੀ ਦੀ ਮੁਲਾਕਾਤ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਨਾਂਦੇੜ ਵਿਖੇ ਹੋਈ ਸੀ। ੯ ਜੂਨ, ੧੭੧੬ ਈ. ਨੂੰ ਦਿੱਲੀ ਵਿਖੇ ਆਪ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ।

੬. ਸਰੂਪ ਸਿੰਘ ਕੋਸ਼ਿਸ਼, *ਗੁਰ ਕੀਆਂ ਸਾਖੀਆਂ* (ਸੰਪਾ.) ਪਿਆਰਾ ਸਿੰਘ ਪਦਮ, ਪਟਿਆਲਾ ੧੯੮੬, ਪੰਨਾ ੧੮੫; ਹਰਬੰਸ ਸਿੰਘ ਦਾ *ਇਨਸਾਇਕਲੋਪੀਡੀਆ ਆਫ ਸਿਖਇਜ਼ਮ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਜਿਲਦ ਪਹਿਲੀ, ਪੰਨਾ ੨੭੩; ਗੰਡਾ ਸਿੰਘ, *ਲਾਈਫ ਆਫ ਬੰਦਾ ਸਿੰਘ ਬਹਾਦਰ*, ਪੰਜਾਬੀ ਯੂਨੀਵਰਸਿਟੀ, ੧੯੯੯, ਪੰਨਾ ੪.

੭. ਸਰੂਪ ਸਿੰਘ ਕੋਸ਼ਿਸ਼,ਉਹੀ, ਪੰਨਾ ੧੮੫

੮. ਉਹੀ ; ਰਤਨ ਸਿੰਘ ਭੰਗੂ, *ਸ੍ਰੀ ਗੁਰੂ ਪੰਥ ਪ੍ਰਕਾਸ਼*, (ਸੰ:) ਬਲਵੰਤ ਸਿੰਘ (ਢਿੱਲੋਂ), ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੪, ਪੰਨਾ ੭੬-੭੭; ਗੰਡਾ ਸਿੰਘ, ਉਹੀ, ਪੰਨੇ ੯-੧੪.

੯. ਸਰੂਪ ਸਿੰਘ ਕੋਸ਼ਿਸ਼, *ਉਹੀ* ਪੰਨੇ ੧੮੬-੭ ; ਰਤਨ ਸਿੰਘ ਭੰਗੂ, ਉਹੀ, ਪੰਨਾ ੭੬.

੧੦. ਸਰੂਪ ਸਿੰਘ ਕੋਸ਼ਿਸ਼, *ਉਹੀ*, ਪੰਨਾ ੧੬੭

੧੧. ਸਰੂਪ ਸਿੰਘ ਕੋਸ਼ਿਸ਼, *ਉਹੀ* ਪੰਨੇ ੧੮੭-੮੮; ਗੰਡਾ ਸਿੰਘ, ਉਹੀ, ਪੰਨੇ ੧੦-੧੫.

੧੨. ਗੁਰਮੁਖ ਸਿੰਘ, ਉਹੀ, ਪੰਨੇ ੧੧੯, ੧੬੭-੬੮; ਸਰੂਪ ਸਿੰਘ ਕੋਸ਼ਿਸ਼, ਉਹੀ ਪੰਨੇ ੧੮੮-੮੯; ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾਂ ਦਸਾਂ ਪਾਤਸਾਹੀਆਂ ਕਾ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੯੭, ਪੰਨਾ ੧੬੭; ਭਾਈ ਭਗਵੰਤ ਸਿੰਘ ਬੰਗੇਸ਼ਰੀ ਭਾਈ ਮਨੀ ਸਿੰਘ ਦੇ ਚਾਚੇ ਨਠੀਏ ਦੇ ਅੱਠਾਂ ਪੁੱਤਰਾਂ ਵਿੱਚੋਂ ਸਭ ਤੋਂ ਵੱਡਾ ਸੀ। ਆਪ ਦਾ ਜਨਮ ਪਿੰਡ ਖੈਰਪੁਰ ਰਿਆਸਤ ਮੁਲਤਾਨ ਵਿਖੇ ਹੋਇਆ ਸੀ। ਭਾਵੇਂ ਖਾਨਦਾਨੀ ਨਾਤੇ ਅਨੁਸਾਰ ਆਪ ਪਰਮਾਰ ਰਾਜਪੂਤ ਸਨ, ਪਰ ਕਿਉਂ ਕਿ ਆਪ ਪਾਸ 'ਬੰਗਸ਼' ਇਲਾਕੇ ਦੀ ਸਰਦਾਰੀ ਤੇ ਪੰਜ ਹਾਜ਼ਾਰੀ ਦਾ 'ਮਨਸਬ' ਸੀ, ਇਸ ਕਰਕੇ ਆਪ ਦਾ ਤਖੱਲਸ 'ਬੰਗੇਸ਼ਰੀ' ਮਸ਼ਹੂਰ ਹੋ ਗਿਆ: ਹਰਜਿੰਦਰ ਸਿੰਘ ਦਿਲਗੀਰ, ਭਾਈ ਮਨੀ ਸਿੰਘ ਤੇ ਉਨ੍ਹਾਂ ਦਾ ਪਰਵਾਰ, ਸਿੱਖ ਯੂਨੀਵਰਸਿਟੀ ਪ੍ਰੈਸ, ਬੈਲਜੀਅਮ, ੨੦੧੦, ਪੰਨਾ, ੮੦

੧੩. ਮਏ ਪੰਜ ਸਿੰਘਾਂ ਨੇ ਅਜ਼ਾਦ ਮਰਦ ; ਗੁਰਦਿੱਤ ਸਿੰਘ, *ਉਹੀ*, ਪੰਨਾ, ੧੬

੧੪. ਗਿਆਨੀ ਗਰਜਾ ਸਿੰਘ ਨੇ ਰਣ ਸਿੰਘ ਤੇ ਰਾਮ ਸਿੰਘ ਦੇ ਨਾਮ ਵੀ ਮੁਖੀ ਸਿੰਘਾਂ ਵਿਚ ਸ਼ਾਮਲ ਕੀਤੇ ਹਨ ਜੋ ਬਾਬਾ ਬੰਦਾ ਸਿੰਘ ਬਹਾਦਰ ਨਾਲ ਪੰਜਾਬ ਆਏ ਸਨ। ਗੁਰਮੁਖ ਸਿੰਘ, *ਉਹੀ*, ਪੰਨਾ, ੧੧੯ ; ਇਹ ਨਾਮ ਰਤਨ ਸਿੰਘ (ਭੰਗੂ) ਨੇ ਵੀ ਦੱਸੇ ਹਨ, ਪਰ ਉਹਨੇ ਇਹ ਪੰਜਾਂ ਸਿੰਘ ਵਿਚ ਹੀ ਸ਼ਾਮਲ ਕੀਤੇ ਹਨ: ਰਤਨ ਸਿੰਘ (ਭੰਗੂ), ਉਹੀ ਪੰਨੇ ੭੬,੭੭,੭੮,੭੯ ; ਭਗਵੰਤ ਸਿੰਘ *ਭੰਗੇਸ਼ਰੀ*, ਬਾਜ ਸਿੰਘ *ਬੰਗੇਸਰੀ*, ਭਾਈ ਕੋਇਰ ਸਿੰਘ *ਬੰਗੇਸ਼ਰੀ*,

ਸ਼ਾਮ ਸਿੰਘ ਬੰਗੇਸ਼ਰੀ ਅਤੇ ਬਾਜ ਸਿੰਘ ਦੇ ਸਪੁਤਰ ਸ਼ੇਰ ਸਿੰਘ, ਨਾਹਰ ਸਿੰਘ ਤੇ ਅਲਬੇਲ ਸਿੰਘ ੯ ਜੂਨ, ੧੭੧੬ ਈ. ਨੂੰ ਦਿੱਲੀ ਵਿਖੇ ਬੰਦਾ ਸਿੰਘ ਬਹਾਦਰ ਨਾਲ ਹੀ ਸ਼ਹੀਦ ਕੀਤੇ ਗਏ ਸਨ, ਜਦ ਕਿ ਰਣ ਸਿੰਘ ਬੰਗੇਸ਼ਰੀ ੨੪ ਜੂਨ, ੧੭੩੪ ਈ. ਨੂੰ ਭਾਈ ਮਨੀ ਸਿੰਘ ਨਾਲ ਲਾਹੌਰ ਵਿਖੇ ਸ਼ਹੀਦ ਕੀਤਾ ਗਿਆ ਸੀ ; ਹਰਜਿੰਦਰ ਸਿੰਘ ਦਿਲਗੀਰ, ਉਹੀ, ਪੰਨੇ, ੮੦-੮੬; ੧੦੧ ; ਸਰੂਪ ਸਿੰਘ ਕੋਸ਼ਿਸ਼, *ਉਹੀ,* ਪੰਨਾ ੧੯੮

੧੫. ਗੰਡਾ ਸਿੰਘ, ਉਹੀ, ਪੰਨੇ ੮੫-੮੭.

੧੬. ਰਤਨ ਸਿੰਘ (ਭੰਗੂ), ਉਹੀ, ਪੰਨੇ, *੭੭,੭੮,੭੯,੮੦*; ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧, ਪੰਨਾ ੩੮੭; *ਤਵਾਰੀਖ ਗੁਰੂ ਖਾਲਸਾ,* ਭਾਗ-ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧, ਪੰਨਾ ੫; ਏ.ਜੀ. ਨੂਰਾਨੀ, *ਉਹੀ,* ਪੰਨੇ ੪੩-੪੭; ਗੋਕਲ ਚੰਦ ਨਾਰੰਗ, ਟਰਾਂਸਫਾਰਮੇਸ਼ਨ ਆਫ ਸਿੱਖਇਜ਼ਮ, ਨਵੀਂ ਦਿੱਲੀ, ੧੯੫੬, ਪੰਨੇ ੯੯-੧੦੦; ਹਰੀ ਰਾਮ ਗੁਪਤਾ, *ਹਿਸਟਰੀ ਆਫ ਦਾ ਸਿੱਖਸ,* ਮੁਨਸੀ ਰਾਮ ਮਨੋਹਰ ਲਾਲ, ਨਵੀਂ ਦਿੱਲੀ, ੨੦੦੭, ਜਿਲਦ-੨, ਪੰਨਾ,੭

੧੭. ਗੰਡਾ ਸਿੰਘ, ਹੁਕਮਨਾਮੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯, ਪੰਨੇ ੧੯੬-੨੦੭.

੧੮. ਮਹਿੰਦਰ ਕੌਰ (ਗਿੱਲ), *ਮਾਤਾ ਸੁੰਦਰੀ : ਦ ਗ੍ਰੇਟ ਮਦਰ,* (੧੬੬੭-੧੭੪੭), ਪ੍ਰਾਗਰੈਸ ਪਬਲੀਸ਼ਰਜ਼, ਦਿਲੀ, ੧੯੮੮, ਪੰਨੇ ੮੩-੮੮.

੧੯. ਗੰਡਾ ਸਿੰਘ, *ਭਾਈ ਨੰਦ ਲਾਲ ਗ੍ਰੰਥਾਵਲੀ,* ਪੰਨੇ ੧੦-੧੨; *ਲਾਈਫ ਆਫ ਬੰਦਾ ਸਿੰਘ ਬਹਾਦਰ,* ਪੰਨੇ ੧੦੨,੧੧੮,੧੨੧,੧੨੨,੧੨੩; ਹਰਬੰਸ ਸਿੰਘ, *ਉਹੀ,* ਜਿਲਦ ਤੀਜੀ, ਪੰਨੇ ੧੯੫-੧੯੬.

੨੦. ਗੰਡਾ ਸਿੰਘ, ਉਹੀ, ਸਫਾ ੯੮, ਫੁਟ ਨੋਟ ਨੰ: ੧੩, ਸਫਾ ੧੦੪ ਫੁਟ ਨੋਟ ਨੰ: ੩, ਅਤੇ ਪੰਨਾ ੧੭੪.

੨੧. ਗੰਡਾ ਸਿੰਘ, ਉਹੀ, ਪੰਨੇ ੧੪੭,੧੫੬; ਹਰਜਿੰਦਰ ਸਿੰਘ ਦਿਲਗੀਰ, ਮਹਾਨ ਸਿੱਖ ਜਰਨੈਲ ਬੰਦਾ ਸਿੰਘ ਬਹਾਦਰ, ਸਿੱਖ ਯੂਨੀਵਰਸਿਟੀ ਪ੍ਰੈਸ, ੨੦ ਬੈਲਜੀਅਮ ੨੦੧੦ ; ਪੰਨੇ ੧੨੨,੧੩੪ ; ਹਰੀ ਰਾਮ ਗੁਪਤਾ, ਉਹੀ, ਪੰਨੇ ੩੦-੩੧.

੨੨. ਗੰਡਾ ਸਿੰਘ, *ਉਹੀ,* ਪੰਨਾ, ੧੩੨; ਭਗਤ ਸਿੰਘ, ਅਖਬਾਰ-ਏ-ਦਰਬਾਰ-ਏ-ਮੁਅੱਲਾ (ਅਨੁ.), ਦ ਪੰਜਾਬ ਪਾਸਟ ਐਂਡ ਪ੍ਰੈਜ਼ੇਂਟ, ਜਿਲਦ DVzzz Sv@zz, ਅਕਤੂਬਰ ੧੯੮੪, ਪੰਨੇ ੧੧੮-੧੬੬.

੨੩. ਕਵੀ ਸੇਵਾ ਸਿੰਘ, ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ੨੦੦੭, ਪੰਨੇ *੭੬-੭੭* ; ਡਾ. ਗੰਡਾ ਸਿੰਘ, ਇਸ ਝਗੜੇ ਦੀ ਮਿਤੀ ੧੭੨੧ ਈ. ਮੰਨਦਾ ਹੈ ਜਦਕਿ ਡਾ. ਮਹਿੰਦਰ ਕੌਰ ੧੭੧੭ ਈ. ਦੀ : ਗੰਡਾ ਸਿੰਘ, ਉਹੀ, ਪੰਨਾ ੧੭੫; ਮਹਿੰਦਰ ਕੌਰ, ਉਹੀ, ਪੰਨੇ ੮੫-੮੬.

੨੪. ਅਮਰ ਸਿੰਘ ਕੰਬੋਜ਼, ਪੁੱਤਰ ਰਘੂਪਤੀ ਸਹਾਏ, ਵਾਸੀ ਖੇਮਕਰਨ ਉਹ ਵਿਅਕਤੀ ਸੀ ਜਿਸਨੇ ਬੰਦਾ ਸਿੰਘ ਦੀ ਸ਼ਹਾਦਤ ਉਪਰੰਤ ਮਹਿਰੋਲੀ ਤੋਂ ਬੰਦਾ ਸਿੰਘ ਦੀ ਲਾਸ਼ ਦੇ ਟੁੱਕੜੇ ਉਸਨੂੰ ਬੰਨ੍ਹੀ ਹੋਏ ਲਾਲ ਪੱਗ ਵਿਚ ਬੰਨ੍ਹ ਕੇ ਚੁੱਕ ਲਿਆਇਆ ਸੀ ਤੇ ਉਨ੍ਹਾਂ ਨੂੰ ਢੇਟੇ ਦੇ ਟਾਂਡੇ (ਰਿਆਸਤ ਜੰਮੂ) ਵਿਚ ਬਾਬਾ ਜੀ ਦੀ ਸਪੁਤਨੀ ਸਾਹਿਬ ਕੌਰ ਪਾਸ ਲੈ ਆਇਆ ਸੀ ਜਿੱਥੇ ਇਸ ਦਾ ਸਸਕਾਰ ਕੀਤਾ ਗਿਆ।ਗੰਡਾ ਮੱਲ ਵਧਾਵਣ, *ਤਵਾਰੀਖ ਸਹੋਦਰਾ,* ਹਵਾਲਾ ਗਿਆਨੀ ਗਰਜਾ ਸਿੰਘ, *ਸ਼ਹੀਦ ਬਿਲਾਸ* ਪੰਨਾ ੮੨; ਗੰਡਾ ਸਿੰਘ ਇਸਦਾ ਨਾ ਮਹੰਤ ਸਿੰਘ ਖੇਮਕਰਨ ਲਿਖਦਾ ਹੈ; ਗੰਡਾ ਸਿੰਘ, ਉਹੀ, ਪੰਨਾ, ੧੭੫.

੨੫. ਗੰਡਾ ਸਿੰਘ, ਉਹੀ, ਪੰਨੇ ੧੭੪-੭੫ ; ਮਹਿੰਦਰ ਕੌਰ, *ਉਹੀ,* ਪੰਨੇ, ੮੫; ਸੇਵਾ ਸਿੰਘ, ਉਹੀ, ਪੰਨਾ, *੭੮*. ਹਵਾਲਾ, ਦਿਲਗੀਰ, ਉਹੀ, ਪੰਨਾ ੧੩੪.

੨੬. ਗੰਡਾ ਸਿੰਘ, ਉਹੀ, ਪੰਨੇ, ੧੪੦, ੧੬੪ ; ਦਿਲਗੀਰ, *ਉਹੀ,* ਪੰਨੇ, ੧੩੦-੧੩੩.

੨੭. ਵੇਖੋ ਅੰਗਰੇਜ਼ ਸਫੀਰਾਂ ਦਾ ਖਤ ਜੋ ਬੰਦਾ ਸਿੰਘ ਬਹਾਦਰ ਤੇ ਉਸਦੇ ਸਾਥੀਆਂ ਦੀ ਸ਼ਹਾਦਤ ਵੇਲੇ ਦਿੱਲੀ ਵਿਖੇ ਮੌਜੂਦ ਸਨ : ਜੇ.ਟਾਲਬੋਏਜ਼ ਵੀਲਰ, *ਅਰਲੀ ਰਿਕਾਰਡਜ਼ ਆਫ ਬਰਿਟਿਸ਼ ਇੰਡੀਆ: ਏ ਹਿਸਟਰੀ ਆਫ ਇੰਗਲਿਸ਼ ਸੈਟਲਮੈਂਟਸ਼ ਇਨ ਇੰਡੀਆ,* ਵਿਸ਼ਾਲ ਪਬਲੀਸ਼ਰਜ਼, ਦਿੱਲੀ, ੧੯੭੨, ਪੰਨੇ, ੧੭੯-੮੦; ਗੰਡਾ ਸਿੰਘ, ਉਹੀ, ਪੰਨੇ ੧੫੧-੧੫੮.

੨੮. ਗੰਡਾ ਸਿੰਘ ਅਨੁਸਾਰ ਅਮਰ ਸਿੰਘ ਨੇ ਹਰਿਮੰਦਰ ਸਾਹਿਬ ਦੇ ਚੜ੍ਹਾਵੇ ਵਿੱਚੋਂ ਅੱਧ 'ਤੇ ਆਪਣਾ ਹੱਕ ਜਤਾਇਆ ਸੀ। *ਉਹੀ,* ਪੰਨੇ, ੧੬੪,੧੭੪.

# ਗੁਰਮਤਿ ਅਤੇ ਮਨੁੱਖੀ ਅਧਿਕਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸ ਤੋਂ ਪਹਿਲਾਂ ਕਿ ਇਹ ਜਾਣਨ ਦਾ ਯਤਨ ਕਰੀਏ ਕਿ ਗੁਰਮਤਿ ਅਰਥਾਤ ਗੁਰੂ ਨਾਨਕ ਫ਼ਲਸਫ਼ਾ ਭਾਵ ਗੁਰਬਾਣੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਕੀ ਉਪਦੇਸ਼ ਕੀਤਾ ਗਿਆ ਹੈ। ਮਨੁੱਖੀ ਅਧਿਕਾਰ ਕੀ ਅਤੇ ਕਿਉਂ? ਇਸ ਬਾਰੇ ਸੰਖੇਪ ਰੂਪ ਵਿਚ ਜਾਣਨਾ ਅਤੇ ਵਿਚਾਰਨਾ ਯੋਗ ਹੋਵੇਗਾ ਤਾਂ ਜੋ ਹੱਥਲੇ ਮਜਮੂਨ ਦਾ ਸਹੀ ਮੁਲੰਕਣ ਹੋ ਸਕੇ। ਇਹ ਕੁਦਰਤ ਕਾਦਰ ਦੀ ਸ਼ਾਨਦਾਰ ਸ਼ਾਹਕਾਰ ਰਚਨਾ ਹੈ ਅਤੇ ਇਹ ਪਸਾਰਾ *ਕੀਤਾ ਪਸਾਉ ਏਕੋ ਕਵਾਉ* ਅਨੁਸਾਰ ਇੱਕੋ ਵਾਰ ਵਿਚ ਪਰਮਾਤਮਾ ਨੇ ਆਪਣੀ ਚਮਤਕਾਰੀ ਕਲਾ ਨਾਲ ਹੋਂਦ ਵਿਚ ਲਿਆਂਦਾ। ਮਨੁੱਖ ਦੇ ਪਾਲਣ-ਪੋਸ਼ਣ, ਰਹਿਣ-ਸਹਿਣ ਅਤੇ ਸੁੱਖ-ਸਹੂਲਤਾਂ ਲਈ ਅਨੇਕ ਭਾਂਤੀ ਬਨਸਪਤੀ, ਪਸ਼ੂ-ਪੰਛੀ, ਮਨ-ਪਰਚਾਵੇ ਲਈ ਫੁੱਲ-ਬੂਟੇ, ਦਰਿਆ, ਪਹਾੜ ਅਤੇ ਪੰਜਾਂ ਤੱਤਾਂ ਵਿੱਚੋਂ ਕਿਸੇ ਇਕ ਜਾਂ ਦੋ ਜਾਂ ਜ਼ਿਆਦਾ ਤੱਤਾਂ ਦੀ ਘਾਟ-ਵਾਧ ਕਾਰਨ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਅਨੇਕ ਭਾਂਤ ਦੀਆਂ ਜੜ੍ਹੀਆਂ-ਬੂਟੀਆਂ ਪੈਦਾ ਕਰ ਦਿੱਤੀਆਂ ਅਤੇ ਉਸ ਦੇ ਜੀਵਨ ਬਸਰ ਕਰਨ ਲਈ *ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥* ਅਨੁਸਾਰ *ਮਾਤਾ ਧਰਤਿ ਮਹਤੁ* ਦੀ ਰਚਨਾ ਕਰ ਦਿੱਤੀ। ਅਨੇਕ ਪ੍ਰਕਾਰ ਦੀਆਂ ਰੁੱਤਾਂ ਬਣਾ ਦਿੱਤੀਆਂ। ਓਪਰੀ ਜਿਹੀ ਨਜ਼ਰ ਮਾਰਦਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਮਨੁੱਖ ਅਕਾਲ ਪੁਰਖ ਦੀ ਸ਼ਾਨਦਾਰ ਅਤੇ ਅਦੁੱਤੀ ਕਲਾ-ਕ੍ਰਿਤ ਹੈ। ਉਹੋ ਹੀ ਉਸ ਦਾ ਸਿਰਜਣਹਾਰਾ, ਪ੍ਰਤਿਪਾਲਕ, ਰੋਜ਼ੀ ਦਿਹੰਦ, ਰਾਜ਼ਕ ਰਹੀਮ ਹੈ। *ਏਕੁ ਪਿਤਾ ਏਕਸ ਕੇ ਹਮ ਬਾਰਿਕ* ਹੋਣ ਕਾਰਨ ਸਾਰੇ ਮਨੁੱਖ ਬਰਾਬਰ ਹਨ। ਕੋਈ ਊਚ-ਨੀਚ ਨਹੀਂ, ਕਿਸੇ ਨੂੰ ਵਿਸ਼ੇਸ ਅਧਿਕਾਰ ਪ੍ਰਾਪਤ ਨਹੀਂ, *ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ* ਹਨ। ਕਿਸੇ ਨੂੰ ਕਿਸੇ ਦਾ ਅਧਿਕਾਰ-ਹੱਕ ਖੋਹਣ ਦਾ ਹੱਕ ਨਹੀਂ ਹੈ। ਕਿਸੇ ਉੱਤੇ ਆਪਣੀ ਮਰਜ਼ੀ ਠੋਸਣ ਦਾ ਅਧਿਕਾਰ ਨਹੀਂ ਹੈ। ਹਾਂ! ਭਾਈਚਾਰਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ, ਸਹਿਣਸ਼ੀਲਤਾ, ਸਾਂਝੀਵਾਲਤਾ, ਸਦਭਾਵਨਾ, ਇਕ-ਦੂਸਰੇ ਦਾ ਆਦਰ, ਮਾਣ-ਸਤਿਕਾਰ ਆਦਿ ਮਨੁੱਖੀ ਸਦਗੁਣ ਹਨ, ਜਿਨ੍ਹਾਂ ਨਾਲ ਮਨੁੱਖਤਾ ਦੀ ਜ਼ਿੰਦਗੀ ਸੁਹਾਵਣੀ ਅਤੇ ਮਾਣਨਯੋਗ ਬਣ ਜਾਵੇਗੀ, ਮੁੱਢਲੇ ਤੌਰ ਉੱਤੇ ਗ਼ੈਰਤ, ਗੌਰਵ ਅਤੇ ਸਵੈਮਾਣ ਨਾਲ ਜੀਊਣ ਦਾ ਹੱਕ, ਮਨੁੱਖੀ ਬਰਾਬਰੀ, ਜ਼ਮੀਰ ਦੀ ਅਜ਼ਾਦੀ, ਆਪਣੀ ਮਰਜ਼ੀ ਦਾ ਧਰਮ ਧਾਰਨ ਕਰਨ ਜਾਂ ਨਾ ਧਾਰਨ ਕਰਨ ਦੀ ਅਜ਼ਾਦੀ, ਸਿੱਖਿਆ ਦਾ ਅਧਿਕਾਰ, ਆਪਣੀ ਮਰਜ਼ੀ ਦੀ ਕਿਰਤ ਕਰਨ, ਕਿਰਤ ਦਾ ਯੋਗ ਇਵਜ਼ਾਨਾ ਹਾਸਲ ਕਰਨ ਦਾ ਹੱਕ, ਆਪਣੀ ਮਰਜ਼ੀ ਦੀ ਰਾਜਨੀਤਕ ਸੋਚ ਅਖ਼ਤਿਆਰ ਕਰਨ ਦਾ ਹੱਕ, ਜਾਬਰ ਤੇ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਜ਼ੁਲਮੀ ਰਾਜ ਨੂੰ ਵਗਾਹ ਮਾਰਨ ਅਤੇ ਹਲੇਮੀ ਰਾਜ ਦੀ ਸਥਾਪਨਾ ਦਾ ਹੱਕ, ਸਿਹਤ ਦਾ ਹੱਕ, 'ਕੁਲੀ, ਗੁਲੀ ਤਥਾ ਜੁਲੀ' ਦਾ ਹੱਕ, ਆਪਣੀ ਬਾਤ ਕਹਿ ਸਕਣ ਭਾਵ ਬੋਲਣ ਦਾ ਹੱਕ (ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ), ਆਪਣੇ ਸੱਭਿਆਚਾਰ, ਵਿਰਸੇ, ਭਾਸ਼ਾ, ਪਹਿਰਾਵੇ, ਦੀ ਰੱਖਿਆ ਦਾ ਹੱਕ, ਕਾਨੂੰਨ ਦੇ ਸਾਹਮਣੇ ਬਰਾਬਰੀ ਆਦਿ ਕੁਝ ਮੁੱਢਲੇ ਮਨੁੱਖੀ ਅਧਿਕਾਰ ਹਨ ਜੋ ਸੁਤੇਸਿੱਧ ਹੀ ਜਾਤ, ਧਰਮ, ਰੰਗ, ਨਸਲ, ਖਿੱਤੇ ਆਦਿ ਤੋਂ ਉਤਾਂਹ ਉੱਠ ਕੇ ਹਰ ਇਕ ਲਈ ਜਨਮ-ਸਿੱਧ ਅਧਿਕਾਰ ਹੀ ਹਨ। ਕਿਸੇ ਵੀ ਮਨੁੱਖ ਜਾਂ ਸ਼ਕਤੀ ਨੂੰ ਇਨ੍ਹਾਂ ਅਧਿਕਾਰਾਂ ਦਾ ਹਨਣ ਕਰਨ/ਖੋਹਣ ਦਾ ਅਧਿਕਾਰ ਨਹੀਂ ਹੈ ਪਰੰਤੂ ਸੰਸਾਰ ਵਿਚ ਸ਼ੁਰੂ ਤੋਂ ਹੀ ਵਰਤਾਰਾ ਇਸ ਦੇ ਉਲਟ ਹੀ ਰਿਹਾ ਹੈ। ਪਦਾਰਥਵਾਦੀ ਰੁਚੀਆਂ ਦਾ ਸ਼ਿਕਾਰ ਹੋ ਕੇ ਮਨੁੱਖ-ਮਨੁੱਖ ਦਾ ਹੀ ਵੈਰੀ ਹੋ ਗਿਆ ਹੈ ਅਤੇ ਉਹ ਮਾਨਵੀ ਉੱਚ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇ ਕੇ ਦਰਿੰਦਗੀ ਦੇ ਰਾਹ ਪੈ ਗਿਆ ਹੈ। ਇਕ ਤਰ੍ਹਾਂ ਨਾਲ ਮਨੁੱਖ ਆਪਣੇ ਆਪ ਦਾ ਹੀ ਦੁਸ਼ਮਣ ਬਣ ਗਿਆ ਹੈ। ਬਸ, ਇਹੋ ਹੀ ਸੰਸਾਰਕ-ਦੁਖਾਂਤ ਦਾ ਵੱਡਾ ਕਾਰਨ ਹੈ। ਇਲਾਕਾਈ ਵਾਤਾਵਰਨ, ਰੁੱਤਾਂ, ਪਹਾੜੀ ਜਾਂ ਮੈਦਾਨੀ ਭੂ-ਮੰਡਲ ਆਦਿ ਕਾਰਨ ਕੱਦ, ਰੂਪ, ਰੰਗ ਅਤੇ ਅਨੇਕ ਪ੍ਰਕਾਰੀ ਬੋਲੀਆਂ ਅਤੇ ਭਾਸ਼ਾਵਾਂ ਅਤੇ ਰਹਿਣ-ਸਹਿਣ ਦੇ ਢੰਗ-ਤਰੀਕੇ ਤਥਾ ਸੱਭਿਆਚਾਰ ਆਦਿ ਹੋਂਦ ਵਿਚ ਆ ਗਏ। ਜਿਉਂ-ਜਿਉਂ ਮਨੁੱਖ ਵਿਕਾਸ ਕਰਦਾ ਗਿਆ, ਉਸ ਨੂੰ ਸੋਝੀ ਆਉਂਦੀ ਗਈ, ਤਿਉਂ-ਤਿਉਂ ਉਸ ਵਿਚ ਲੋਭ, ਲਾਲਚ, ਊਚ-ਨੀਚ, ਤਕੜੇ-ਮਾੜੇ, ਕਾਲੇ-ਗੋਰੇ, ਰੂਪਵਾਨ-ਕਰੂਪ, ਗਰੀਬ-ਅਮੀਰ ਆਦਿ ਬਾਰੇ ਉਸ ਦੇ ਵਿਚਾਰ ਅਤੇ ਸੋਚ ਬਣਦੀ ਗਈ। ਮਨੁੱਖ ਪਹਿਲਾਂ ਛੋਟੇ-ਛੋਟੇ ਪਰਵਾਰਾਂ, ਫਿਰ ਛੋਟੇ-ਛੋਟੇ ਗਰੁੱਪਾਂ, ਫਿਰ ਹੌਲੀ-ਹੌਲੀ ਵੱਖ-ਵੱਖ ਨਸਲਾਂ, ਜਾਤਾਂ, ਧਰਮਾਂ, ਕੌਮਾਂ ਅਤੇ ਵੱਖ-ਵੱਖ ਮੁਲਕਾਂ ਵਿਚ ਵੰਡਿਆ ਗਿਆ। ਸੰਸਾਰ ਵਿਚ ਮਨੁੱਖ ਹੀ ਮਨੁੱਖ ਉੱਤੇ ਅਤੇ ਇਕ ਮੁਲਕ ਦੂਜੇ ਮੁਲਕ ਉੱਤੇ ਭਾਰੂ ਅਤੇ ਕਾਬਜ਼ ਹੋਣ ਅਤੇ ਉਸ ਦੀ ਲੁੱਟ-ਕੁੱਟ ਕਰਨ ਲੱਗ ਪਿਆ। ਇਸ ਤਰ੍ਹਾਂ ਮਨੁੱਖਤਾ ਦਾ ਘਾਣ ਕੀਤਾ ਜਾਣ ਲੱਗ ਪਿਆ ਅਤੇ ਮੁਲਕਾਂ-ਮੁਲਕਾਂ ਦਰਮਿਆਨ ਘਮਸਾਨ ਦੇ ਯੁੱਧ ਹੋਏ, ਜਿਸ ਵਿਚ ਬੇਤਹਾਸ਼ਾ ਖ਼ੂਨ ਵਹਾਇਆ ਗਿਆ। ਕਈ ਲੋਕ ਮਹਿਲਾਂ-ਮਾੜੀਆਂ ਦੇ ਮਾਲਕ ਬਣ ਗਏ ਅਤੇ ਕਈ ਝੁੱਗੀਆਂ-ਝੌਂਪੜੀਆਂ ਤਥਾ ਸੜਕਾਂ ਦੇ ਕਿਨਾਰਿਆ ਉੱਤੇ ਰਹਿਣ ਲਈ ਮਜਬੂਰ ਹੋ ਗਏ। ਕੁਝ ਕੁ ਰਾਜੇ ਅਤੇ ਬਹੁਤ ਭਾਰੀ ਗਿਣਤੀ ਵਿਚ ਉਨ੍ਹਾਂ ਦੀ ਪਰਜਾ ਬਣ ਗਈ। ਭਰਾ ਭਰਾ ਦਾ, ਪੁੱਤਰ ਪਿਉ ਦਾ, ਪਿਉ ਪੁੱਤਰ ਦਾ, ਮਾਂ ਧੀ ਦੀ, ਸੱਸ ਨੂੰਹ ਅਤੇ ਨੂੰਹ ਸੱਸ ਦੀ, ਨਨਾਣ ਭਰਜਾਈ ਅਤੇ ਭਰਜਾਈ ਨਨਾਣ ਦੀ ਈਰਖਾ, ਹਉਮੈਂ, ਲਾਲਚ ਤੇ ਦ੍ਵੈਸ਼ ਕਾਰਨ ਦੁਸ਼ਮਣ ਬਣਨ ਲੱਗ ਪਈ। ਮਨੁੱਖ ਕੁਦਰਤ ਦੀ ਵਿਸ਼ਾਲ ਅਤੇ ਸੁੰਦਰ, ਰੰਗ-ਬਿਰੰਗੀ ਦੁਨੀਆ ਵਿਚ ਰਹਿੰਦਿਆਂ ਹੋਇਆਂ ਵੀ ਆਪਣੇ ਮਾੜੇ ਲੱਛਣਾਂ ਅਤੇ ਘਟੀਆ ਸੋਚ ਕਾਰਨ ਆਪਣੇ ਆਪ ਵਿਚ ਅੰਦਰੋਂ ਦੁਫਾੜ ਹੋ ਗਿਆ। ਦੂਸਰਿਆਂ ਦੇ ਮਨੁੱਖੀ ਅਧਿਕਾਰਾਂ ਦਾ ਘਾਣ ਕਰਨ ਦੇ ਨਾਲ-ਨਾਲ ਉਹ ਖ਼ੁਦ ਦੇ ਅਧਿਕਾਰਾਂ ਦਾ ਵੀ ਕਾਤਲ ਬਣ ਗਿਆ। ਹਲਾਕੂ, ਜੰਗੇਜ਼ ਖਾਨ, ਨਾਦਰ, ਅਹਿਮਦ ਸ਼ਾਹ ਅਬਦਾਲੀ,

ਬਾਬਰ ਤੋਂ ਫ਼ਰੁੱਖ਼ਸੀਅਰ ਤਕ ਅਤੇ ਉਪਰੰਤ ਇੰਗਲੈਂਡ ਦੇ ਅੰਗਰੇਜ਼ਾਂ ਨੇ ਮਨੁੱਖਤਾ ਦਾ ਵੱਡੇ ਪੱਧਰ ਉੱਤੇ ਘਾਣ ਕੀਤਾ ਅਤੇ ਲੱਖਾਂ ਨਿਰਦੋਸ਼ ਅਤੇ ਭੋਲੇ-ਭਾਲੇ ਲੋਕਾਂ ਦਾ ਬੇਹਿਆਈ ਅਤੇ ਬੇਦਰਦੀ ਨਾਲ ਅਜਾਈਂ ਖ਼ੂਨ ਵਹਾਇਆ। ਮਨੁੱਖੀ ਅਧਿਕਾਰਾਂ ਦੀ ਗੱਲ ਤਾਂ ਛੱਡੋ ਇਨ੍ਹਾਂ ਸਾਰੇ ਨਿਰਦਈ ਜ਼ਾਲਮਾਂ ਅਤੇ ਜਾਬਰਾਂ ਨੇ ਮਨੁੱਖਤਾ ਦਾ ਹੀ ਸ਼ਰ-ਏ-ਆਮ ਕਤਲ-ਏ-ਆਮ ਕੀਤਾ। ਹਾਲਾਤ ਨੂੰ ਬਿਆਨ ਕਰਦਿਆਂ ਰੂਹ ਕੰਬਦੀ ਹੈ। ਕੀ ਉਹ ਵਾਕਿਆ ਹੀ ਮਨੁੱਖ ਸਨ? ਦਰਿੰਦੇ ਸਨ ਜਾਂ ਜੰਗਲੀ ਖ਼ੂੰਖਾਰ ਜਾਨਵਰਾਂ ਦੀ ਹੀ ਅੰਸ਼-ਵੰਸ਼ ਸਨ? ਭਾਰਤ ਉੱਤੇ ੭੧੨ ਈ. ਵਿਚ ਪਹਿਲਾਂ ਮੁਹੰਮਦ ਬਿਨ ਕਾਸਮ ਨੇ ਹਮਲਾ ਕੀਤਾ ਅਤੇ ਫਿਰ ਵੱਖ-ਵੱਖ ਧਾੜਵੀਆਂ ਵੱਲੋਂ ਹਮਲਿਆਂ ਦਾ ਇਹ ਸਿਲਸਿਲਾ ਲਗਾਤਾਰ ਚੱਲਦਾ ਗਿਆ ਅਤੇ ਅੰਤ ਇੱਥੇ ੧੧੯੨ ਈ. ਵਿਚ ਇਸਲਾਮੀ ਰਾਜ ਸਥਾਪਿਤ ਹੋ ਗਿਆ ਅਤੇ ਇੱਥੇ ਬੜਾ ਲੰਮਾ ਸਮਾਂ ਮਨੁੱਖੀ ਅਧਿਕਾਰ ਤਾਂ ਕੀ ਮਨੁੱਖਤਾ ਨੂੰ ਹੀ ਬੇਦਰਦੀ ਨਾਲ ਤਹਿਸ-ਨਹਿਸ ਕੀਤਾ ਜਾਂਦਾ ਰਿਹਾ ਹੈਪ। ਉਪਰੰਤ ਫਿਰੰਗੀਆਂ ਦਾ ਰਾਜ ਸਥਾਪਿਤ ਹੋ ਗਿਆ, ਜਿਨ੍ਹਾਂ ਨੇ ਮੁਗ਼ਲਾਂ ਵੱਲੋਂ ਕੀਤੇ ਗਏ ਅਸਹਿ ਅਤੇ ਅਕਹਿ ਜੁਲਮਾਂ ਨੂੰ ਵੀ ਮਾਤ ਪਾ ਦਿੱਤੀ, ਮਨੁੱਖਤਾ ਨੂੰ ਕੰਬਾ ਦਿੱਤਾ। ਲੋਕਾਂ ਦਾ ਧਰਮ, ਅਰਥ, ਜਾਨ-ਮਾਲ, ਗ਼ੈਰਤ ਅਤੇ ਅਣਖ ਨੂੰ ਤਬਾਹ ਕੀਤਾ ਜਾਂਦਾ ਰਿਹਾ। ਪਿਛਲੀ ਸਦੀ ਵਿਚ ਹੋਏ ਦੋ ਮਹਾਂ-ਯੁੱਧਾਂ ੧੯੧੪-੧੯੧੯ ਈ. ਅਤੇ ੧੯੩੯-੧੯੪੫ ਈ. ਦੌਰਾਨ ਲੱਖਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ। ਮਨੁੱਖੀ ਖ਼ੂਨ ਦੀਆਂ ਨਦੀਆਂ ਵਹਾਈਆਂ ਗਈਆਂ ਅਤੇ ਮਨੁੱਖਤਾ ਨੂੰ ਸ਼ਰਮਸਾਰ ਕਰ ਦਿੱਤਾ। ਇਸ ਸਭ ਕੁਝ ਵੱਲ ਧਿਆਨ ਕਰਦਿਆਂ ਹੀ ਯੂ.ਐਨ.ਓ. ਵੱਲੋਂ "ਮਨੁੱਖੀ ਅਧਿਕਾਰਾਂ" ਬਾਰੇ ਵਿਚਾਰਿਆ ਗਿਆ ਅਤੇ ਕੁਝ ਫੈਸਲੇ ਕੀਤੇ ਗਏ।

ਲੰਮਾ ਸਮਾਂ ਸੰਸਾਰ ਨੂੰ ਦੋ ਵੱਡੇ ਬਲਾਕਾਂ-- "ਅਮਰੀਕਨ ਬਲਾਕ ਅਤੇ ਰਸ਼ੀਅਨ ਬਲਾਕ" ਵਿਚ ਵੰਡ ਦਿੱਤਾ ਗਿਆ ਅਤੇ ਠੰਡੀ ਜੰਗ ਦੌਰਾਨ ਬਹੁਤ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ। ਇਨ੍ਹਾਂ ਦੋਹਾਂ ਬਲਾਕਾਂ ਦੀ ਅਗਵਾਈ ਕਰਨ ਵਾਲੇ ਅਮਰੀਕਾ ਅਤੇ ਰੂਸ ਨੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਿਤ ਦੇਸ਼ਾਂ ਨੂੰ ਆਪਣੀ ਅੰਨ੍ਹੀ ਲੁੱਟ ਲਈ ਮੰਡੀ ਬਣਾ ਲਿਆ। ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਸ਼ੋਰ ਮਚਾਉਣ ਵਾਲੇ ਇਨ੍ਹਾਂ ਦੇਸ਼ਾਂ ਵੱਲੋਂ ਹੀ ਵੱਡੀ ਪੱਧਰ ਉੱਤੇ ਮਾਨਵੀ ਕਦਰਾਂ-ਕੀਮਤਾਂ ਦਾ ਘਾਣ ਕੀਤਾ ਗਿਆ ਅਤੇ ਮਨੁੱਖੀ ਅਧਿਕਾਰ ਤਾਂ ਕੀ ਨਿਰਦੋਸ਼ ਤੇ ਭੋਲੀ-ਭਾਲੀ ਮਨੁੱਖਤਾ ਦਾ ਵੀ ਖ਼ੂਨ ਅਜਾਈਂ ਵਹਾਇਆ ਗਿਆ। ਅੱਜ ਅਮਰੀਕਾ ਵੱਲੋਂ ਆਪਣੀ ਸਰਦਾਰੀ ਕਾਇਮ ਕਰਨ ਹਿੱਤ ਜਿਸ ਸ਼ਾਤਰਤਾ ਅਤੇ ਬੇਹਿਯਾਈ ਨਾਲ ਇਸਲਾਮੀ ਮੁਲਕਾਂ ਅੰਦਰ ਰਾਜ ਪਲਟੇ ਕਰਵਾਏ ਜਾ ਰਹੇ ਹਨ ਅਤੇ ਇਕ ਮੁਲਕ ਨੂੰ ਦੂਸਰੇ ਵਿਰੁੱਧ ਕਿਵੇਂ ਖੜਾ ਕੀਤਾ ਜਾ ਰਿਹਾ ਹੈ, ਇਹ ਸਾਰੇ ਸੰਸਾਰ ਦੇ ਸਾਹਮਣੇ ਹੈ। ਅਸਲ ਵਿਚ ਜੇਕਰ ਬਰੀਕੀ ਨਾਲ ਵੇਖਿਆ ਜਾਵੇ ਤਾਂ ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਰੌਲਾ ਪਾਉਣ ਅਤੇ ਇਨ੍ਹਾਂ ਲਈ ਥੋਥੀ ਚਿੰਤਾ ਪ੍ਰਗਟ ਕਰਨ ਵਾਲੀਆਂ ਇਨ੍ਹਾਂ ਸ਼ਕਤੀਆਂ ਵੱਲੋਂ ਹੀ ਸਭ ਤੋਂ ਵੱਧ ਮਨੁੱਖੀ ਅਧਿਕਾਰਾਂ ਦਾ ਘਾਣ ਕੀਤਾ ਗਿਆ ਹੈ। ਇਸ ਦੇ ਨਾਲ ਹੀ ਸੰਸਾਰ ਦੀ ਇਹ

ਵੀ ਅਟੱਲ ਸੱਚਾਈ ਹੈ ਕਿ ਹਰ ਮੁਲਕ ਵਿਚ ਵੱਸਣ ਵਾਲੀਆਂ ਘੱਟ ਗਿਣਤੀਆਂ ਵੱਲੋਂ ਮਨੁੱਖੀ ਅਧਿਕਾਰਾਂ, ਆਪਣੀ ਭਾਸ਼ਾ, ਧਰਮ, ਸੱਭਿਆਚਾਰ, ਵਿਰਾਸਤ, ਇਤਿਹਾਸ ਤਥਾ ਆਪਣੀ ਹੋਂਦ-ਹਸਤੀ ਨੂੰ ਬਚਾਉਣ ਲਈ ਬਹੁਤ ਭਾਰੀ ਜੱਦੋ-ਜਹਿਦ ਕੀਤੀ ਜਾ ਰਹੀ ਹੈ। ਘੱਟ ਗਿਣਤੀਆਂ ਨੂੰ ਚਿੱਟੇ ਦਿਨ ਲੁੱਟਿਆ, ਕੁੱਟਿਆ ਅਤੇ ਬੇਪੱਤ ਕੀਤਾ ਜਾ ਰਿਹਾ ਹੈ। ਇਸ ਜੱਦੋ-ਜਹਿਦ ਦੌਰਾਨ ਇਨ੍ਹਾਂ ਘੱਟ ਗਿਣਤੀਆਂ ਵੱਲੋਂ ਬਹੁਤ ਭਾਰੀ ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ ਜਾ ਰਹੀਆਂ ਹਨ।

ਜਿਸ ਤਰ੍ਹਾਂ ਉੱਪਰ ਦੱਸਿਆ ਗਿਆ ਹੈ ਕਿ ਦੂਜੇ ਮਹਾਂ-ਯੁੱਧ ਵਿਚ ਹੋਏ ਭਾਰੀ ਜਾਨੀ-ਮਾਲੀ ਨੁਕਸਾਨ ਨੂੰ ਮੁੱਖ ਰੱਖਦਿਆਂ ਸੰਯੁਕਤ ਰਾਸ਼ਟਰ ਦੇ ਜਰਨਲ ਇਜਲਾਸ ਨੇ ੧੯੪੮ ਈ. ਵਿਚ Universal Declaration of Human Rights 'ਵਿਸ਼ਵ ਮਨੁੱਖੀ ਅਧਿਕਾਰਾਂ ਦੀ ਰੱਖਿਆ' ਸੰਬੰਧੀ ਐਲਾਨਨਾਮਾ ਪਾਸ ਕੀਤਾ। ਉਪਰੰਤ ੧੯੫੦ ਈ: ਵਿਚ ਇਸ ਨੂੰ ਇਕ ਅੰਤਰਰਾਸ਼ਟਰੀ ਕਾਨੂੰਨ ਦੀ ਸ਼ਕਲ ਦੇ ਦਿੱਤੀ ਗਈ, ਜਿਸ ਦਾ ਅਰਥ ਮਨੁੱਖ ਦੇ ਕੁਝ ਅਧਿਕਾਰਾਂ ਦੀ ਰੱਖਿਆ ਕਰਨ ਸਬੰਧੀ ਉਪਰਾਲੇ ਕਰਨਾ ਸੀ। ਉਨ੍ਹਾਂ ਹੀ ਉਪਰਾਲਿਆਂ ਦੇ ਸਨਮੁੱਖ ਭਾਰਤ ਨੇ ਵੀ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਹਿੱਤ ਕਾਨੂੰਨ ਬਣਾਇਆ ਅਤੇ ਇਸ ਕਾਰਜ ਦੀ ਦੇਖ-ਰੇਖ ਲਈ 'ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ' ਦੀ ਸਥਾਪਨਾ ੧੯੯੩ ਈ. ਵਿਚ ਕੀਤੀ ਗਈ। ਇਸ ਉਪਰੰਤ ਸਾਰੇ ਸੂਬਿਆਂ ਵਿਚ 'ਰਾਜ ਮਨੁੱਖੀ ਅਧਿਕਾਰ ਕਮਿਸ਼ਨ' ਸਥਾਪਿਤ ਕੀਤੇ ਗਏ। ਸੰਸਾਰ ਭਰ ਵਿਚ ਹਰ ਸਾਲ ੧੦ ਦਸੰਬਰ ਨੂੰ 'ਮਨੁੱਖੀ ਅਧਿਕਾਰ ਦਿਵਸ' ਮਨਾਇਆ ਜਾਂਦਾ ਹੈ। ਸੰਯੁਕਤ ਰਾਸ਼ਟਰ ਨੇ ਇਸ ਐਲਾਨਨਾਮੇ ਵਿਚ ਜੀਵਨ ਦੀਆਂ ੬੧ ਮੱਦਾਂ ਨੂੰ ਸ਼ਾਮਲ ਕੀਤਾ ਹੈ।

ਅੰਤਰਰਾਸ਼ਟਰੀ ਪੱਧਰ ਉੱਤੇ ਜਦੋਂ ਅਸੀਂ ਨਜ਼ਰ ਮਾਰਦੇ ਹਾਂ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਉਕਤ ਐਲਾਨਨਾਮਾ ਬਹੁਤ ਸਾਰਥਿਕ ਅਤੇ ਕਾਰਗਰ ਸਿੱਧ ਨਹੀਂ ਹੋ ਸਕਿਆ, ਸਗੋਂ ਅਮਰੀਕਾ ਵਰਗੇ ਸ਼ਕਤੀਸ਼ਾਲੀ ਦੇਸ਼ਾਂ ਦੀ ਕਠਪੁਤਲੀ ਬਣ ਕੇ ਹੀ ਰਹਿ ਗਿਆ ਹੈ। ਸੰਸਾਰ ਵਿਚ ਬੇਕਸੂਰ ਅਤੇ ਅਣਭੋਲ ਲੋਕਾਂ ਦਾ ਖ਼ੂਨ ਵਹਾਇਆ ਜਾ ਰਿਹਾ ਹੈ। ਅਨੇਕਾਂ ਦੇਸ਼ਾਂ ਵਿਚ ਰਾਜਪਲਟੇ ਕਰਵਾਏ ਜਾ ਰਹੇ ਹਨ। ਜਿਵੇਂ ਕਿਸੇ ਸਿਕੰਦਰ-ਏ-ਆਜ਼ਮ, ਬਿਸਮਾਰਕ, ਨੈਪੋਲੀਅਨ ਬੋਨਾਪਾਰਟ, ਹਿਟਲਰ ਅਤੇ ਮੁਸੋਲੀਨੀ ਵਰਗੇ ਜਰਵਾਣਿਆਂ ਨੇ ਸਾਰੇ ਸੰਸਾਰ ਨੂੰ ਆਪਣਾ ਗ਼ੁਲਾਮ ਬਣਾਉਣ ਹਿੱਤ ਨਿਰਦੋਸ਼ ਲੋਕਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ ਸਨ ਪਰੰਤੂ ਉਹ ਪੂਰੀ ਤਰ੍ਹਾਂ ਅਸਫਲ ਹੋ ਕੇ, ਜ਼ਿੰਦਗੀ ਤੋਂ ਹਾਰ ਕੇ, ਖਾਲੀ ਹੱਥ ਸੰਸਾਰ ਤੋਂ ਚਲੇ ਗਏ। ਉਨ੍ਹਾਂ ਵੱਲੋਂ ਕੀਤੇ ਗਏ ਬੇਤਹਾਸ਼ਾ ਜੁਲਮਾਂ ਅਤੇ ਅਜਾਈਂ ਵਹਾਏ ਖ਼ੂਨ ਦੇ ਧੱਬੇ ਸਦਾ ਲਈ ਸੰਸਾਰ ਦੇ ਇਤਿਹਾਸ ਨੂੰ ਕਲੰਕਿਤ ਕਰ ਗਏ ਅਤੇ ਮਨੁੱਖੀ ਚੇਤਨਾ ਨੂੰ ਸਦਾ ਲਈ ਜ਼ਖ਼ਮੀ ਕਰ ਕੇ ਸਦਾ ਵਹਿੰਦਾ ਰਹਿਣ ਵਾਲਾ ਨਾਸੂਰ ਛੱਡ ਗਏ। ਬਸ, ਉਸੇ ਤਰ੍ਹਾਂ, ਇਨ੍ਹਾਂ ਪੂਰੀ ਤਰ੍ਹਾਂ ਵਿਕਸਿਤ ਦੇਸ਼ਾਂ ਵੱਲੋਂ ਕੀਤਾ ਜਾ ਰਿਹਾ ਹੈ। ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਿਤ ਦੇਸ਼ਾਂ ਨੂੰ ਉਹ ਆਪਣੀ ਮੰਡੀ ਬਣਾ ਕੇ ਅੰਨ੍ਹੀ ਲੁੱਟ ਦਾ ਸ਼ਿਕਾਰ ਬਣਾ ਰਹੇ ਹਨ। ਜਿਹੜਾ

ਵੀ ਥੋੜੀ ਜਿਹੀ ਅਣਖ, ਗੈਰਤ ਅਤੇ ਗੌਰਵ ਦੀ ਗੱਲ ਕਰਦਾ ਹੈ ਉੱਥੇ ਹੀ ਰਾਜ ਪਲਟੇ ਕਰਵਾ ਦਿੱਤੇ ਜਾਂਦੇ ਹਨ। ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਵੀ ਕੋਈ ਬਹੁਤੇ ਕਾਰਗਰ ਅਤੇ ਸਾਰਥਿਕ ਸਿੱਧ ਨਹੀਂ ਹੋ ਰਹੇ ਸਗੋਂ ਜ਼ਿਆਦਾ ਕਰਕੇ ਰਾਜ ਚਲਾ ਰਹੀ ਹਕੂਮਤ ਦੇ ਹੱਥ ਠੋਕੇ ਹੀ ਬਣ ਕੇ ਦੁਖੀ ਜਨਤਾ ਦੇ ਅੱਲ੍ਹੇ ਜ਼ਖ਼ਮਾਂ ਉੱਤੇ ਮਲ੍ਹਮ-ਪੱਟੀ ਕਰਨੋਂ ਅਸਮਰੱਥ ਹੀ ਰਹਿ ਰਹੇ ਹਨ। ਇੱਕ ਗੱਲ ਸਪੱਸ਼ਟ ਹੈ ਕਿ ਹੱਕ ਉੱਤੇ ਛਾਪਾ ਮਾਰਨ ਵਾਲਾ ਹੱਕ ਥਾਲੀ ਵਿਚ ਧਰ ਕੇ ਕੋਈ ਵੀ ਅਤੇ ਕਦੀ ਵੀ ਦੇਣ ਲਈ ਤਿਆਰ ਨਹੀਂ ਹੋਵੇਗਾ। ਇਹ ਪ੍ਰਾਪਤ ਕਰਨੇ ਪੈਂਦੇ ਹਨ ਅਤੇ ਇਸ ਲਈ ਸੰਘਰਸ਼ ਜ਼ਰੂਰੀ ਹੈ। ਸਤਿਗੁਰਾਂ ਵੱਲੋਂ ਬਖ਼ਸ਼ਿਆ "ਭਗਤੀ ਅਤੇ ਸ਼ਕਤੀ" ਤਥਾ "ਸੰਤ-ਸਿਪਾਹੀ" ਦਾ ਮਹਾਨ ਸਿਧਾਂਤ ਇਸੇ ਗੱਲ ਦਾ ਲਖਾਇਕ ਹੈ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ ਕਿ *ਅਪਨਾ ਹੱਕ ਪਾਨੇ ਕੇ ਲੀਏ ਹਮ ਬੇਜ਼ਾਰ ਭੀ ਹੋ ਜਾਤੇ ਹੈਂ। ਹਮ ਬੁਝੇ ਲੋਕ ਹੈਂ, ਹਮ ਅੰਗਾਰ ਭੀ ਹੋ ਜਾਤੇ ਹੈਂ।* ਕਨੂੰਨ ਦੀ ਗੱਲ ਤਾਂ ਬਹੁਤਾ ਕਰਕੇ ਕਿਤਾਬੀ ਅਤੇ ਕਾਗਜ਼ੀ ਕਾਰਵਾਈ ਹੀ ਬਣ ਕੇ ਰਹਿ ਜਾਂਦੀ ਹੈ। ਇਨ੍ਹਾਂ ਦੀ ਪ੍ਰਾਪਤੀ ਲਈ ਸੰਘਰਸ਼ ਕਰਨ, ਹਾਲਾਤ ਯੋਗ ਮਹੌਲ, ਸਾਰਥਕ ਵਾਤਾਵਰਨ, ਸੋਚ ਅਤੇ ਮਾਨਸਿਕ ਦਸ਼ਾ ਬਣਾਉਣੀ ਹੋਵੇਗੀ। ਗੁਰਮਤਿ ਵਿਚ ਇਸ ਸਭ ਕੁਝ ਲਈ ਯੋਗ, ਸਹੀ ਅਤੇ ਸਾਰਥਕ ਉਪਬੰਧ ਹੈ।

ਸੰਸਾਰ ਪ੍ਰਸਿੱਧ ਵਿਦਵਾਨ ਫ਼ਿਲਾਸਫ਼ਰ ਰੂਸੋ ਦਾ ਕਹਿਣਾ ਹੈ ਕਿ 'Man is born free but everywhere he is in chains' ਅਰਥਾਤ "ਮਨੁੱਖ ਜਨਮ ਤੋਂ ਅਜ਼ਾਦ ਹੀ ਹੁੰਦਾ ਹੈ ਪਰੰਤੂ ਸਮਾਜ ਅੰਦਰ ਵੱਖੋ-ਵੱਖ ਕਾਰਨਾਂ ਕਰਕੇ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ, ਭਾਵ ਅਜ਼ਾਦ ਨਹੀਂ ਸਗੋਂ ਇਕ ਗ਼ੁਲਾਮ ਹੀ ਬਣ ਜਾਂਦਾ ਹੈ।" ਪ੍ਰੋ. ਲਾਸਕੀ ਨੇ ਅਜ਼ਾਦੀ ਨੂੰ ਪੂਰਾ ਖੁੱਲ੍ਹਾਪਣ ਦੇਣ ਤੋਂ ਇਨਕਾਰ ਕਰਦਿਆਂ ਕਿਹਾ ਹੈ ਕਿ 'Your freedom ends where your nose ends' ਭਾਵ ਅਜ਼ਾਦੀ ਦੀ ਇਕ ਸੀਮਾ ਹੈ। ਉਸ ਸੀਮਾ ਨੂੰ ਪਾਰ ਕਰੋਗੇ ਤਾਂ ਤੁਸੀਂ ਕਿਸੇ ਦੂਸਰੇ ਦੀ ਅਜ਼ਾਦੀ ਵਿਚ ਦਖਲਅੰਦਾਜ਼ ਹੋ ਰਹੇ ਹੋਵੋਗੇ। ਭਾਵ ਬੇਲਗਾਮ ਅਜ਼ਾਦੀ ਦੂਸਰਿਆਂ ਦੀ ਬਰਬਾਦੀ ਹੋ ਨਿਬੜਦੀ ਹੈ।

ਮਨੁੱਖ ਦਾ ਜੀਵਨ ਮੋਟੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ--ਅਧਿਆਤਮਿਕ ਅਤੇ ਸੰਸਾਰਕ। ਦੋਵੇਂ ਹੀ ਨਾਲੋ-ਨਾਲ ਚੱਲਦੇ ਹਨ। ਦੋਹਾਂ ਦਾ ਹੀ ਸੰਤੁਲਿਤ ਵਿਕਾਸ ਜ਼ਰੂਰੀ ਹੈ। ਇਹ ਵੀ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ ਦੋਵੇਂ ਕਿਸਮ ਦਾ ਜੀਵਨ ਅਜ਼ਾਦ ਨਹੀਂ ਹੈ। ਅਨੇਕਾਂ ਬੰਧਨਾਂ ਵਿਚ ਡਰ, ਭੈਅ, ਲੋਭ, ਲਾਲਚ, ਮੋਹ-ਜਾਲ, ਇੱਛਾਵਾਂ, ਲਾਲਸਾਵਾਂ, ਜਾਬਰਾਂ ਦੇ ਧੱਕੇ ਅਤੇ ਬੇਇਨਸਾਫੀ, ਲਾਚਾਰੀ ਕਾਰਨ ਕਰਮ-ਕਾਂਡਾਂ ਅਤੇ ਲੁਟੇਰਿਆਂ (ਪੁਜਾਰੀਵਾਦ) ਦੀ ਲੁੱਟ-ਕੁੱਟ ਅਤੇ ਜਾਬਰ ਰਾਜਕੀ ਸ਼ਕਤੀਆਂ ਦਾ ਸ਼ਿਕਾਰ ਹੁੰਦਾ ਹੋਇਆ ਮਨੁੱਖ ਬੁਰੀ ਤਰ੍ਹਾਂ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਰਹਿੰਦਾ ਹੈ ਅਤੇ ਦੋਹਾਂ ਹੀ ਅਧਿਆਤਮਿਕ ਅਤੇ ਸੰਸਾਰਕ ਖੇਤਰਾਂ ਵਿਚ ਗ਼ੁਲਾਮੀ ਹੀ ਭੋਗਦਾ ਹੈ।

੧੩ਵੀਂ-੧੪ਵੀਂ ਸਦੀ ਵਿਚ ਭਾਰਤ ਅੰਦਰ "ਭਗਤੀ ਲਹਿਰ" ਸਮੇਂ ਮਨੁੱਖ ਨੂੰ ਕਈ ਕਿਸਮ ਦੇ ਸਮਾਜਿਕ ਅਤੇ ਧਾਰਮਿਕ ਬੰਧਨਾਂ ਤੋਂ ਮੁਕਤ ਕਰਾਉਣ ਹਿੱਤ ਭਗਤ ਸਾਹਿਬਾਨ ਵੱਲੋਂ ਅਵਾਜ਼ ਬੁਲੰਦ ਕੀਤੀ ਗਈ। ਭਾਰਤੀ ਸਮਾਜ ਦੀ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼) ਅਤੇ ਮਨੁੱਖੀ ਜ਼ਿੰਦਗੀ ਨੂੰ ਚਾਰ ਆਸ਼ਰਮਾਂ (ਬ੍ਰਹਮਚਾਰੀਆ, ਗ੍ਰਿਹਸਥ, ਬਾਣਪ੍ਰਸਤ ਅਤੇ ਸੰਨਿਆਸ) ਵਿਚ ਗੈਰ-ਕੁਦਰਤੀ ਅਤੇ ਅਨੈਤਿਕ ਵੰਡ ਕਰ ਕੇ, ਇੱਕ ਵਰਗ ਨੂੰ ਸਾਰੇ ਅਧਿਕਾਰ ਦੇ ਕੇ ਪੂਜਣਯੋਗ ਬਣਾ ਦਿੱਤਾ ਅਤੇ ਦੂਜੇ ਵਰਗ ਪਾਸੋਂ ਸਾਰੇ ਅਧਿਕਾਰ ਖੋਹ ਕੇ ਉਸ ਨੂੰ ਨੀਚ, ਨਫਰਤ ਕਰਨ ਯੋਗ, ਕੇਵਲ ਸੇਵਾ ਕਰਨ ਵਾਲਾ ਹੇਠਲੇ ਦਰਜੇ ਦਾ ਗ਼ੁਲਾਮ (ਅਛੂਤ) ਬਣਾ ਦਿੱਤਾ। ੭੫ ਸਾਲ ਤੋਂ ਵੱਡੇਰੀ ਉਮਰ ਦੇ ਬਜ਼ੁਰਗਾਂ ਨੂੰ ਜਬਰੀ ਸੰਨਿਆਸ ਲਈ ਜੰਗਲਾਂ ਵਿਚ ਭੇਜ ਕੇ ਉਨ੍ਹਾਂ ਨੂੰ ਖੁੱਲ੍ਹੀ ਜ਼ਿੰਦਗੀ ਜੀਊਣ ਦੇ ਹੱਕ ਤੋਂ ਹੀ ਵਾਂਝਾ ਕਰ ਦਿੱਤਾ। ਇਹ ਭਾਰਤੀ ਸਮਾਜ ਦੇ ਇਕ ਅਤੀ ਮਹੱਤਵਪੂਰਨ ਅਤੇ ਬਹੁਤ ਵੱਡੇ ਹਿੱਸੇ ਦੇ ਮਨੁੱਖੀ ਅਧਿਕਾਰਾਂ ਉੱਤੇ ਚਿੱਟੇ ਦਿਨ ਘਿਣਾਉਣਾ ਡਾਕਾ ਹੀ ਸੀ। ਬਸ, ਤੰਗ ਆਮਦ ਬਜੰਗ ਆਮਦ ਦੀ ਕਹਾਵਤ ਅਨੁਸਾਰ ਉਨ੍ਹਾਂ ਮਹਾਨ ਕ੍ਰਾਂਤੀਕਾਰੀ ਭਗਤ ਸਾਹਿਬਾਨ ਨੇ ਉਸ ਗੈਰ-ਕੁਦਰਤੀ ਬ੍ਰਾਹਮਣੀ-ਸੋਚ ਅਤੇ ਵਰਤਾਰੇ ਨੂੰ ਸਖਤ ਚੁਣੌਤੀ ਦਿੱਤੀ ਅਤੇ ਹਰ ਖੇਤਰ ਵਿਚ ਉਨ੍ਹਾਂ ਉੱਚ ਅਧਿਕਾਰਾਂ ਦੇ ਮਾਲਕਾਂ ਅਤੇ ਉੱਚ-ਜਾਤੀਆਂ ਦੇ ਠੇਕੇਦਾਰਾਂ ਅਤੇ ਉਨ੍ਹਾਂ ਦੀ ਸਰਪ੍ਰਸਤੀ ਕਰਨ ਵਾਲੀ ਰਾਜ ਸ਼ਕਤੀ ਨੂੰ ਲਲਕਾਰਿਆ ਅਤੇ ਭਾਂਜ ਦਿੱਤੀ ਅਤੇ ਇਹ ਸਾਬਤ ਕਰ ਦਿੱਤਾ ਕਿ ਕੋਈ ਵੀ ਮਨੁੱਖ ਊਚ ਜਾਂ ਨੀਚ ਨਹੀਂ ਹੈ ਸਗੋਂ *ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ* ਵਾਲੀ ਵਿਚਾਰ ਹੀ ਸਹੀ ਅਤੇ ਠੀਕ ਹੈ। ਮਹਾਨ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਤਰ੍ਹਾਂ ਵਰਣ-ਵੰਡ ਕਰਕੇ "ਕੰਮ-ਕਿੱਤਾ" ਵੀ ਨੀਯਤ ਕਰ ਦਿੱਤਾ ਗਿਆ। ਕਸ਼ੱਤਰੀ (ਖੱਤਰੀ) ਰਾਜ ਕਰੇਗਾ, ਬ੍ਰਾਹਮਣ ਸਭ ਦਾ "ਗੁਰੂ" ਤਥਾ ਸਭ ਤੋਂ ਉੱਤਮ ਵਿੱਦਿਆ ਦਾ ਹੱਕਦਾਰ, ਵੈਸ਼ ਕਿਰਤ ਵਪਾਰ ਅਤੇ ਸ਼ੂਦਰ ਸਭ ਦਾ ਸੇਵਾਦਾਰ, ਪਰੰਤੂ ਉਸ ਪਾਸ ਕੋਈ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਅਧਿਕਾਰ ਨਹੀਂ ਹੋਵੇਗਾ। ਇਸ ਤਰ੍ਹਾਂ ਉਸ ਦੀ ਜ਼ਿੰਦਗੀ ਨਰਕ ਅਤੇ ਅਤਿ ਦੀ ਗ਼ੁਲਾਮੀ ਵਾਲੀ ਪਸ਼ੂਆਂ ਤੋਂ ਵੀ ਬਦਤਰ ਹੋ ਗਈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ ਉੱਤੇ ਹੋਰ ਕੀ ਡਾਕਾ ਮਾਰਿਆ ਜਾ ਸਕਦਾ ਹੈ? ਬਸ, ਇਹ ਅਤਿ ਦੇ ਨਿੰਦਣਯੋਗ ਅਤੇ ਘਿਣਾਉਣੇ ਹਾਲਾਤ ਸਨ।

ਸਾਡੇ ਸ੍ਰੀ ਗੁਰੂ ਨਾਨਕ ਦੇਵ ਜੀ (ਪ੍ਰਕਾਸ਼ ੧੪੬੯ ਈ:) ਵੱਲੋਂ ਅਧਿਆਤਮਿਕ ਅਤੇ ਸੰਸਾਰਕ ਜੀਵਨ ਵਿਚ ਮੁਕੰਮਲ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਲਈ ਅਵਾਜ਼ ਬੁਲੰਦ ਕੀਤੀ ਗਈ; ਅਖੰਡ ਜੋਤ ਪ੍ਰਚੰਡ ਕਰ ਦਿੱਤੀ। ਗੁਰੂ ਸਾਹਿਬਾਨ ਨੇ ਸੰਸਾਰ ਨੂੰ ਆਦਰਸ਼ਕ ਬਣਾਉਣ ਲਈ ਇਕ ਮੁਕੰਮਲ ਫ਼ਲਸਫ਼ਾ "ਗੁਰਮਤਿ ਫ਼ਲਸਫ਼ਾ" ਬਖ਼ਸ਼ਿਆ। ਇਕ ਸੰਪੂਰਨ ਕ੍ਰਾਂਤੀ (ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ) ਦਾ ਮੁੱਢ ਬੱਝਿਆ ਅਤੇ ਇਸ ਤਰ੍ਹਾਂ ਸਾਰਿਆਂ ਲਈ ਸਾਰੇ ਅਧਿਕਾਰ ਅਤੇ

ਮਨੁੱਖੀ ਬਰਾਬਰੀ ਵਾਲੀ ਕ੍ਰਾਂਤੀ ਦਾ ਅਰੰਭ ਕੀਤਾ। ਲੋਕਾਂ ਅੰਦਰ ਮਨੁੱਖੀ ਅਧਿਕਾਰਾਂ ਬਾਰੇ ਚੇਤਨਾ ਪੈਦਾ ਕੀਤੀ ਗਈ ਅਤੇ ਅਧਿਆਤਮਿਕ ਅਤੇ ਸੰਸਾਰਕ ਅਜ਼ਾਦੀਆਂ ਦੀ ਇਕ ਨਵੀਂ ਇਨਕਲਾਬੀ ਜੋਤ ਜਗਾਈ।

ਸਰਸਰੀ ਨਜ਼ਰ ਮਾਰਦਿਆਂ ਹੀ ਸਮਝ ਪੈ ਜਾਂਦੀ ਹੈ ਕਿ ਗੁਰਮਤਿ ਮਨੁੱਖ ਦੇ ਮਰਜ਼ੀ ਦੇ ਪਹਿਨਣ, ਖਾਣ, ਪੀਣ, ਸੁਕ੍ਰਿਤ ਕਰ ਕੇ ਖੁਸ਼ਹਾਲ ਤੇ ਪ੍ਰਫੁਲਿਤ ਜੀਵਨ ਬਤੀਤ ਕਰਨ, ਪੂਰਾ ਵਿਕਸਿਤ ਗ੍ਰਹਿਸਥ ਜੀਵਨ ਬਤੀਤ ਕਰਨ, ਰਾਜ-ਭਾਗ ਦਾ ਮਾਲਕ ਬਣਨ, ਕਿਰਤ ਕਰ ਕੇ ਧਨਵਾਨ ਬਣਨ ਵਾਲਾ, ਆਪਣੀ ਗੱਲ ਕਹਿਣ ਤਥਾ ਆਪਣੇ ਵਿਚਾਰ ਪ੍ਰਗਟ ਕਰਨ, ਨਰ-ਮਦੀਨ (ਇਸਤਰੀ-ਮਰਦ) ਦੇ ਬਰਾਬਰੀ ਵਾਲਾ ਜੀਵਨ ਜੀਊਣ *ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ* ਸੰਤੁਲਿਤ ਜੀਵਨ ਭਾਵ ਨਾ ਕਿਸੇ ਨੂੰ ਡਰਾਉਣ ਅਤੇ ਨਾ ਹੀ ਕਿਸੇ ਤੋਂ ਡਰਨ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ* ਵਾਲਾ ਹਉਮੈਂ-ਹੰਕਾਰ ਰਹਿਤ ਪਰਉਪਕਾਰੀ ਜੀਵਨ ਬਤੀਤ ਕਰਨ ਵਾਲਾ, ਸਵੈਮਾਣ, ਗੈਰਤ ਤੇ ਗੌਰਵਮਈ *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* ਸਹਿਣਸ਼ੀਲਤਾ ਅਤੇ ਅਜ਼ਾਦ ਜ਼ਮੀਰ ਵਾਲਾ ਜੀਵਨ ਜੀਊਣ ਦਾ ਹੱਕ ਯਕੀਨੀ ਬਣਾਉਂਦੀ ਹੈ। ਸਤਿਗੁਰੂ ਜੀ ਹਰ ਖੇਤਰ ਵਿਚ ਮਨੁੱਖ ਨੂੰ ਖੁੱਲ੍ਹੀ ਛੋਟ ਨਹੀਂ ਦਿੰਦੇ ਸਗੋਂ ਜਿਸ ਜੀਵਨ-ਜੁਗਤ ਨਾਲ ਮਨੁੱਖ ਦਾ ਸਮਾਜਿਕ ਜਾਂ ਅਧਿਆਤਮਿਕ ਤੌਰ ਉੱਤੇ ਨਿੱਜੀ ਜਾਂ ਸਮਾਜਕ ਨੁਕਸਾਨ ਹੁੰਦਾ ਹੋਵੇ, ਗੁਰਬਾਣੀ ਉਸ ਬੇਲਗਾਮ, ਖੁੱਲ੍ਹੇਪਣ ਵਾਲੇ ਜੀਵਨ ਤਥਾ ਅੰਨ੍ਹੀ ਅਜ਼ਾਦੀ ਦੀ ਆਗਿਆ ਨਹੀਂ ਦਿੰਦੀ *ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* ਤਥਾ *ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* ਭਾਵ ਗੁਰਮਤਿ ਮਨੁੱਖ ਨੂੰ ਸੀਲ, ਸੰਜਮ, ਸੰਤੋਖ ਅਤੇ ਸਬਰ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਦੀ ਹੈ। ਗੁਰਮਤਿ ਆਪਣਾ ਹੱਕ ਪ੍ਰਾਪਤ ਕਰਨ ਲਈ ਮਨੁੱਖ ਨੂੰ ਉੱਦਮ-ਉਪਰਾਲਾ ਤਥਾ ਜੱਦੋ-ਜਹਿਦ ਕਰਨ ਵਾਲਾ ਅਤੇ ਜੇਕਰ ਹੱਕਾਂ ਉੱਤੇ ਡਾਕਾ ਪੈਂਦਾ ਹੋਵੇ ਤਾਂ ਉਨ੍ਹਾਂ ਦੀ ਰੱਖਿਆ ਦਾ ਉਪਰਾਲਾ ਕਰਨ ਭਾਵ ਹੱਕਾਂ ਦੀ ਪ੍ਰਾਪਤੀ ਲਈ "ਜੂਝ ਮਰਨ" ਲਈ ਵੀ ਪ੍ਰੇਰਿਤ ਕਰਦੀ ਹੈ। ਇੱਥੋਂ ਤਕ ਕਿ ਜੇਕਰ ਕਿਸੇ ਮਨੁੱਖ ਜਾਂ ਜਾਬਰ ਰਾਜੇ-ਮਹਾਰਾਜੇ ਜਾਂ ਬਾਦਸ਼ਾਹ ਵੱਲੋਂ ਲੋਕਾਂ ਦੇ ਹੱਕਾਂ ਉੱਤੇ ਡਾਕਾ ਮਾਰਿਆ ਜਾਂਦਾ ਹੋਵੇ, ਉਨ੍ਹਾਂ ਦਾ ਜਾਨੀ-ਮਾਲੀ ਨੁਕਸਾਨ ਕੀਤਾ ਜਾਂਦਾ ਹੋਵੇ ਤਾਂ ਜਿੱਥੇ ਗੁਰੂ ਜੀ ਮਨੁੱਖ ਨੂੰ ਅਜਿਹੇ ਜਾਬਰ ਵਤੀਰੇ ਵਿਰੁੱਧ ਡਟਣ ਲਈ ਪ੍ਰੇਰਦੇ ਹਨ, *ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ* ਉੱਥੇ ਰੱਬ ਨੂੰ ਉਲ੍ਹਾਮਾ ਦੇਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਇਸ ਤੋਂ ਇਲਾਵਾ ਭਗਤਾਂ ਨੇ ਤਾਂ ਇੱਥੋਂ ਤਕ ਵੀ ਅਕਾਲ ਪੁਰਖ ਨੂੰ ਕਹਿ ਦਿੱਤਾ *ਆਪਿ ਨ ਦੇਹੁ ਤ ਲੇਵਉ ਮੰਗੇ* ਕਿ ਜੇਕਰ ਸੁਤੇਸਿੱਧ ਪ੍ਰਾਪਤੀ ਨਾ ਹੋਈ ਤਾਂ ਮੈਂ ਜ਼ੋਰ ਨਾਲ ਮੰਗ ਕੇ ਲੈ ਲਵਾਂਗਾ। ਭਗਤ ਨਾਮਦੇਵ ਜੀ ਨੇ ਇੱਥੋਂ ਤਕ ਵੀ ਕਹਿ ਦਿੱਤਾ ਕਿ ਇਹ ਜਾਤ ਅਭਿਮਾਨੀ, ਧਰਮ ਦੇ ਠੇਕੇਦਾਰ ਮੈਨੂੰ ਸ਼ੂਦਰ ਕਹਿੰਦੇ ਹਨ ਅਤੇ ਮੈਨੂੰ ਪਰਮਾਤਮਾ ਦੇ ਸਿਮਰਨ ਤੋਂ ਵਰਜਦੇ ਹਨ ਤਾਂ ਇਸ ਵਿਚ ਮੇਰਾ ਜੋ ਨਿਰਾਦਰ ਹੁੰਦਾ

ਹੈ ਉਹ ਤਾਂ ਹੈ ਹੀ ਪਰੰਤੂ ਇਸ ਨਾਲ ਤੇਰੀ ਪੈਜ, ਤੇਰੀ ਉੱਚਤਮ ਸ਼ਕਤੀ ਨੂੰ ਵੀ ਚੁਣੌਤੀ ਹੈ:

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥*

*(ਪੰਨਾ ੧੨੯੨)*

ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖ ਨੂੰ ਆਪਣੇ ਲਈ 'ਮਨੁੱਖੀ ਅਧਿਕਾਰ' ਸਥਾਪਿਤ ਕਰਨ ਲਈ ਬਹੁਤ ਲੰਮਾ ਅਤੇ ਮੁਸ਼ਕਲਾਂ ਭਰਿਆ ਸੰਘਰਸ਼ ਕਰਨਾ ਪਿਆ ਹੈ। ਮਨੁੱਖ ਨੂੰ ਇੱਕ ਸਮਾਜਿਕ ਜੀਵ ਕਿਹਾ ਜਾਂਦਾ ਹੈ। ਸ੍ਰਿਸ਼ਟੀ ਦੇ ਹੋਰ ਜੀਵਾਂ ਤੋਂ ਆਪਣੇ ਆਪ ਨੂੰ ਨਿਖੇੜਨ ਅਤੇ 'ਅਸ਼ਰਫ਼-ਉਲ-ਮਖਲੂਕਾਤ' ਦਾ ਦਰਜਾ ਹਾਸਲ ਕਰਨ ਲਈ ਮਨੁੱਖ ਨੂੰ ਕਈ ਪੱਧਰਾਂ ਉੱਤੇ ਜੱਦੋ-ਜਹਿਦ ਕਰਨੀ ਪਈ ਹੈ। ਜੰਗਲੀ ਯੁੱਗ ਵਿਚ ਦੂਜੇ ਜਾਨਵਰਾਂ ਤੋਂ ਅਤੇ ਕੁਦਰਤੀ ਆਫ਼ਤਾਂ ਤੋਂ ਰਾਖੀ ਕਰਨ ਲਈ ਇਸ ਨੂੰ ਅਨੇਕ ਸੰਕਟਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਜੰਗਲੀ ਯੁੱਗ ਵਿਚ ਲੰਮਾ ਸਮਾਂ ਜੱਦੋ-ਜਹਿਦ ਕਰਨ ਤੋਂ ਬਾਅਦ ਮਨੁੱਖ ਪੱਥਰ ਯੁੱਗ ਤਕ ਅੱਪੜਿਆ ਤੇ ਫਿਰ ਸਮਾਜਿਕ ਜੀਵਨ ਦੀ ਰਚਨਾ ਕਰਨ ਲਈ ਇਸ ਨੂੰ ਲੱਖਾਂ ਸਾਲ ਲੱਗੇ ਹੋਣਗੇ। ਸੱਭਿਅਕ ਸਮਾਜ ਦੀ ਰਚਨਾ ਹੋਣ ਨਾਲ ਮਨੁੱਖ ਨੂੰ ਕਈ ਅਧਿਕਾਰ ਵੀ ਪ੍ਰਾਪਤ ਹੋਏ ਤੇ ਕਈ ਪਾਬੰਦੀਆਂ ਵੀ ਉਸ 'ਤੇ ਲੱਗੀਆਂ। ਹੁਣ ਉਹ ਆਪਣੀ ਮਰਜ਼ੀ ਦਾ ਮਾਲਕ ਨਹੀਂ ਸੀ। ਹੁਣ ਉਹ ਇਕ ਵੱਡੇ ਪਰਵਾਰ ਦਾ ਅੰਗ ਸੀ। ਉਸ ਦੀਆਂ ਕਈ ਜ਼ਿੰਮੇਵਾਰੀਆਂ ਤੇ ਫ਼ਰਜ਼ ਵੀ ਸਨ। ਜਦੋਂ ਕੋਈ ਮਨੁੱਖ ਆਪਣੀ ਜ਼ਿੰਮੇਵਾਰੀ ਤੋਂ ਮੁਨਕਰ ਹੁੰਦਾ ਹੈ ਜਾਂ ਸਮਾਜ ਦੀ ਪਾਬੰਦੀ ਨੂੰ ਤੋੜਦਾ ਹੈ। ਇਸ ਤਰ੍ਹਾਂ ਕਰਨ ਨਾਲ ਦੂਜੇ ਕਿਸੇ ਮਨੁੱਖ ਦੇ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ। ਇਸ ਲਈ ਉਸ ਨੂੰ ਸਜ਼ਾ ਵੀ ਮਿਲ ਸਕਦੀ ਸੀ। ਇਸ ਯੁੱਗ ਵਿਚ ਮਨੁੱਖੀ ਸੋਚ ਤੋਂ ਮਨੁੱਖੀ ਅਧਿਕਾਰਾਂ ਨੂੰ ਬਚਾਉਣ ਦੀ ਲੋੜ ਸੀ। ਇਸ ਤੋਂ ਬਾਅਦ ਰਾਜਨੀਤਕ ਯੁੱਗ ਵਿਚ ਜ਼ਾਲਮ ਰਾਜੇ ਮਨੁੱਖੀ ਅਧਿਕਾਰਾਂ ਲਈ ਖ਼ਤਰਾ ਬਣ ਗਏ। ਇਕ ਰਾਜਾ ਜਦੋਂ ਦੂਜੇ ਰਾਜ 'ਤੇ ਹਮਲਾ ਕਰਦਾ ਤਾਂ ਉਸ ਵੇਲੇ ਮਨੁੱਖੀ ਅਧਿਕਾਰਾਂ ਦੀ ਬਹੁਤ ਉਲੰਘਣਾ ਹੁੰਦੀ ਸੀ।

ਇਸ ਵੇਲੇ ਮਨੁੱਖ ਇਕ-ਦੂਜੇ ਨੂੰ ਅਧਿਕਾਰ ਦੇਣ ਵਿਚ ਨਹੀਂ ਸਗੋਂ ਦੂਜੇ ਉੱਤੇ ਅਧਿਕਾਰ ਜਮਾਉਣ ਵਿਚ ਵਿਸ਼ਵਾਸ ਰੱਖਦਾ ਸੀ। ਗ਼ੁਲਾਮੀ ਅਤੇ ਸਾਮਰਾਜਵਾਦ ਦੇ ਇਸ ਦੌਰ ਵਿਚ ਰਾਜਨੀਤਕ ਅਜ਼ਾਦੀ ਦੀਆਂ ਲੜਾਈਆਂ ਤਾਂ ਲੜੀਆਂ ਜਾਂਦੀਆਂ ਰਹੀਆਂ ਸਨ ਪਰ ਮਨੁੱਖੀ ਅਧਿਕਾਰਾਂ ਦੀ ਅਵਾਜ਼ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਤੋਂ ਸਿਵਾਏ ਹੋਰ ਕਿਸੇ ਵੱਲੋਂ ਵੀ ਕਦੇ ਨਹੀਂ ਸੀ ਉਠਾਈ ਗਈ। ਇਹ ਅਵਾਜ਼ ੨੦ਵੀਂ ਸਦੀ ਵਿਚ "ਲੋਕ ਰਾਜ" ਸਥਾਪਿਤ ਹੋਣ ਕਾਰਨ ਉਭਰਨ ਲੱਗੀ। ਸਭ ਤੋਂ ਪਹਿਲਾਂ ਸੰਯੁਕਤ ਰਾਸ਼ਟਰ ਨੇ ਦੂਜੇ ਵਿਸ਼ਵ-ਯੁੱਧ ਵਿਚ ਮਨੁੱਖ 'ਤੇ ਹੋਏ ਜ਼ੁਲਮਾਂ ਨੂੰ ਵੇਖ ਕੇ ੧੦ ਦਸੰਬਰ, ੧੯੪੮ ਈ: ਨੂੰ ਵਿਸ਼ਵ ਵਿਆਪੀ ਮਨੁੱਖੀ ਅਧਿਕਾਰ ਕਾਨੂੰਨ ਦੀ

ਘੋਸ਼ਣਾ ਕੀਤੀ।

ਗੁਰਬਾਣੀ ਮਨੁੱਖੀ ਬਰਾਬਰੀ, ਸਰਬੱਤ ਦਾ ਭਲਾ ਅਤੇ ਵਿਸ਼ਵ ਵਿਆਪੀ ਸਾਂਝ, ਸਹਿਣਸ਼ੀਲਤਾ ਅਤੇ ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦੇ ਪੱਖ ਤੋਂ ਵੀ ਗੁਰਬਾਣੀ ਦੀ ਮਹਾਨਤਾ ਭਲੀ ਪ੍ਰਕਾਰ ਸਿੱਧ ਹੁੰਦੀ ਹੈ। ਗੁਰਬਾਣੀ ਵਿਚ ਅੱਜ ਤੋਂ ਪੰਜ ਸਦੀਆਂ ਪਹਿਲਾਂ ਮੁਕੰਮਲ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਦਿੱਤੀ ਗਈ ਅਤੇ ਮਨੁੱਖੀ ਅਧਿਕਾਰਾਂ ਦੇ ਹਨਨ ਵਿਰੁੱਧ ਜ਼ੋਰਦਾਰ ਅਵਾਜ਼ ਹੀ ਨਹੀਂ ਉਠਾਈ ਗਈ ਸਗੋਂ ਇਸ ਦੀ ਸਥਾਪਤੀ ਲਈ ਹਜ਼ਾਰਾਂ ਸ਼ਹੀਦੀਆਂ ਦੇ ਕੇ ਲੱਗਭਗ ਦੋ ਸਦੀਆਂ ਤਕ ਲੰਮਾ ਸੰਘਰਸ਼ ਵੀ ਕੀਤਾ ਗਿਆ। ਇਸ ਲਈ ਗੁਰਬਾਣੀ ਦੇ ਨਾਲ-ਨਾਲ ਸਾਰਾ ਸਿੱਖ ਇਤਿਹਾਸ ਵੀ ਮਨੁੱਖੀ ਅਧਿਕਾਰਾਂ ਲਈ ਲੜੀ ਗਈ ਜੰਗ ਦਾ ਇਕ ਜੀਉਂਦਾ-ਜਾਗਦਾ ਸਬੂਤ ਹੈ। ਗੁਰਬਾਣੀ ਵਿਚ ਮਨੁੱਖ ਦੇ ਸਰਵਪੱਖੀ ਅਧਿਕਾਰਾਂ ਦੀ ਮੰਗ ਕੀਤੀ ਗਈ ਹੈ। ਇਸ ਵਿਚ ਵਿਅਕਤੀਗਤ, ਪਰਵਾਰਿਕ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਹਰ ਤਰ੍ਹਾਂ ਦੇ ਅਧਿਕਾਰ ਸ਼ਾਮਲ ਹਨ। ਸੰਯੁਕਤ ਰਾਸ਼ਟਰ ਨੇ ਜਿਵੇਂ ਦੂਜੇ ਵਿਸ਼ਵ-ਯੁੱਧ ਦੇ ਜ਼ੁਲਮਾਂ ਨੂੰ ਵੇਖ ਕੇ ਮਨੁੱਖੀ ਅਧਿਕਾਰਾਂ ਦਾ ਹੋਕਾ ਦਿੱਤਾ ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਵਿਚ ਹੋਏ ਕਤਲ-ਏ-ਆਮ ਨੂੰ ਵੇਖ ਕੇ ੧੬ਵੀਂ ਸਦੀ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਨੂੰ ਨਿੰਦਿਆ ਅਤੇ ਅਕਾਲ ਪੁਰਖ ਨੂੰ ਵੀ ਉਲਾਂਭਾ ਦਿੱਤਾ ਅਤੇ ਮਨੁੱਖ ਦੀ ਜਾਨ-ਮਾਲ ਦੀ ਰਾਖੀ ਲਈ ਜ਼ੋਰਦਾਰ ਸ਼ਬਦਾਂ ਵਿਚ ਆਖਿਆ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥* *(ਪੰਨਾ ੩੬੦)*

ਮਨੁੱਖੀ ਅਧਿਕਾਰਾਂ ਲਈ ਗੁਰਬਾਣੀ ਵਿਚ ਬਹੁਤ ਡੂੰਘਾਈ ਅਤੇ ਵਿਸਤ੍ਰਿਤ ਪੱਧਰ 'ਤੇ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ। ਇਸ ਲਈ ਉਨ੍ਹਾਂ ਦਾ ਬਹੁਤ ਵੱਡਾ ਮਹੱਤਵ ਹੈ। ਹਰ ਮਨੁੱਖ ਨੂੰ ਇੱਜ਼ਤ ਨਾਲ ਜੀਣ ਥੀਣ ਦਾ ਅਤੇ ਸੁਖ ਪ੍ਰਾਪਤ ਕਰਨ ਦਾ ਹੱਕ ਹੈ। ਦੁਨਿਆਵੀ ਪਦਾਰਥਾਂ ਉੱਤੇ ਅਤੇ ਕੁਦਰਤੀ ਸਾਧਨਾਂ 'ਤੇ ਸਭ ਮਨੁੱਖਾਂ ਦਾ ਬਰਾਬਰ ਦਾ ਹੱਕ ਹੈ। ਸਾਰੇ ਮਨੁੱਖ ਬਰਾਬਰ ਹਨ, ਕੋਈ ਊਚ-ਨੀਚ ਜਾਂ ਚੰਗਾ-ਮੰਦਾ ਨਹੀਂ। ਸਾਰਿਆਂ ਵਿਚ ਉਸ ਇਕ ਪਰਮਾਤਮਾ ਦਾ ਹੀ ਨੂਰ ਹੈ। ਉਸੇ ਦਾ ਜੀਵਨ ਦਿੱਤਾ ਹੋਇਆ ਹੈ। ਗੁਰਬਾਣੀ ਦਾ ਉਪਦੇਸ਼ ਇਸ ਤਰ੍ਹਾਂ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਇਸ ਲਈ ਜਾਤ-ਪਾਤ ਦੀ ਵੰਡ ਅਤੇ ਜਾਤ-ਪਾਤ ਦਾ ਅਹਿਸਾਸ ਨਿਰਮੂਲ ਹੈ,

ਗੈਰ ਕੁਦਰਤੀ ਹੈ। ਜਦੋਂ ਪਰਮਾਤਮਾ ਹੀ ਸਭ ਦਾ ਸਰੋਤ ਹੈ ਤਾਂ ਜਾਤ-ਪਾਤ ਦਾ ਕੋਈ ਆਧਾਰ ਨਹੀਂ ਹੈ। ਇਹ ਸ਼ਾਤਰ ਮਨੁੱਖੀ ਸੋਚ ਦੀ ਕਾਢ ਹੈ। ਇਸ 'ਤੇ ਫ਼ਖ਼ਰ ਕਰਨਾ ਜਾਂ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਦੂਜੇ ਵਿਅਕਤੀਆਂ ਦੇ ਅਧਿਕਾਰਾਂ 'ਤੇ ਛਾਪਾ ਮਾਰਨਾ ਹੈ। ਕਿਸੇ ਵਿਅਕਤੀ ਨੂੰ ਆਪਣੇ ਆਪ ਨੂੰ ਉੱਚਾ ਸਮਝਣ ਅਤੇ ਦੂਜਿਆਂ ਨੂੰ ਨੀਵਾਂ ਸਮਝਣ ਦਾ ਕੋਈ ਅਧਿਕਾਰ ਨਹੀਂ ਹੈ। ਉਹ ਦੂਜਿਆਂ ਪਾਸੋਂ ਆਪਣੀ ਈਨ ਨਹੀਂ ਮੰਨਵਾ ਸਕਦਾ, ਕਿਸੇ ਦਾ ਦਿਲ ਨਹੀਂ ਦੁਖਾ ਸਕਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥* *(ਪੰਨਾ ੧੧੨੭)*

ਤਥਾ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥*
*(ਪੰਨਾ ੧੩੮੪)*

ਭਾਰਤੀ ਦਰਸ਼ਨ ਵਿਚ ਦੁਨੀਆ ਦੇ ਮੁੱਖ ਪਦਾਰਥ ਚਾਰ ਮੰਨੇ ਗਏ ਹਨ। ਇਹ ਹਨ-- ਧਰਮ, ਅਰਥ, ਕਾਮ ਅਤੇ ਮੋਖ। ਹਰ ਮਨੁੱਖ ਦਾ ਇਨ੍ਹਾਂ ਚਾਰ ਪਦਾਰਥਾਂ ਉੱਤੇ ਇੱਕੋ-ਜਿਹਾ ਅਧਿਕਾਰ ਹੈ। ਧਰਮ ਦਾ ਗਿਆਨ ਪ੍ਰਾਪਤ ਕਰਨਾ ਅਤੇ ਆਪਣੇ ਧਰਮ ਦੀ ਪਾਲਣਾ ਕਰਨਾ, ਹਰ ਮਨੁੱਖ ਦਾ ਅਧਿਕਾਰ ਹੈ। ਕਿਸੇ ਵਿਅਕਤੀ ਦੇ ਧਰਮ ਨੂੰ ਜ਼ੋਰ-ਜ਼ਬਰ ਨਾਲ ਜਾਂ ਲਾਲਚ ਦੇ ਕੇ ਬਦਲਣ ਲਈ ਪ੍ਰੇਰਨਾ ਜਾਂ ਮਜਬੂਰ ਕਰਨਾ ਹਨ, ਇਹ ਉਸ ਦੇ ਅਧਿਕਾਰ ਦੀ ਉਲੰਘਣਾ ਹੈ। ਅਰਥ ਦੇ ਵਿਚ ਧਰਮ ਨੂੰ ਛੱਡ ਕੇ ਦੁਨੀਆ ਦੇ ਹੋਰ ਸਾਰੇ ਪੱਖ ਸ਼ਾਮਲ ਹਨ। ਆਰਥਿਕ ਪੱਖ ਤੋਂ ਇਲਾਵਾ ਸਮਾਜਿਕ, ਰਾਜਨੀਤਕ ਵਿੱਦਿਅਕ ਅਤੇ ਹੋਰ ਜੋ ਵੀ ਦੁਨਿਆਵੀ ਕਾਰ-ਵਿਹਾਰ, ਲੈਣ-ਦੇਣ ਹਨ, ਉਹ ਸਭ ਅਰਥ ਦਾ ਹੀ ਭਾਗ ਹਨ। ਗੁਰੂ ਜੀ ਨੇ ਪਰਮਾਤਮਾ ਨੂੰ ਚਾਰ ਪਦਾਰਥਾਂ ਦਾ ਦਾਤਾ ਕਿਹਾ ਹੈ। ਉਸ ਦੀ ਭਜਨ-ਬੰਦਗੀ ਕਰਨ ਵਾਲਾ, ਚਾਹੇ ਕਿਸੇ ਜਾਤੀ ਜਾਂ ਧਰਮ ਦਾ ਹੋਵੇ, ਉਸ ਨੂੰ ਉਹ ਬਿਨਾਂ ਵਿਤਕਰੇ ਦੇ ਚਾਰ ਪਦਾਰਥਾਂ ਨਾਲ ਨਿਵਾਜਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਅਰਥ ਧਰਮ ਕਾਮ ਮੋਖ ਕਾ ਦਾਤਾ॥*
*ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥* *(ਪੰਨਾ ੮੦੫)*

*ਚਲਦਾ . . .*

# ਪਦਮ ਨੂੰ ਪ੍ਰਣਾਮ...

*-ਡਾ. ਰੂਪ ਸਿੰਘ**

*ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ॥* ਗੁਰਬਾਣੀ ਦੀ ਇਹ ਪਾਵਨ ਪੰਕਤੀ ਪਦਮ ਸ਼ਬਦ ਦੇ ਅਰਥ ਭਾਵ ਸਪੱਸ਼ਟ ਕਰਦੀ ਹੈ ਕਿ ਹੇ ਮੇਰੀ ਸਖੀ-ਸਹੇਲੜੀਓ, ਮੇਰੇ ਸੱਜਣੋ-ਮਿੱਤਰੋ ! ਮੇਰੇ ਹੱਥ ਵਿਚ ਕਰਤਾ ਪੁਰਖ ਨੇ ਭਾਗਾਂ ਦੀ ਰੇਖਾ ਚਮਕਾ ਦਿੱਤੀ ਹੈ, ਮੇਰੇ ਹਿਰਦੇ ਵਿਚ ਮੇਰੇ ਜੀਵਨ ਵਿਚ; ਸੁਗੰਧੀ, ਖੁਸ਼ੀ ਬਿਖਰਦੀ ਰਹਿੰਦੀ ਹੈ।

ਪ੍ਰੋ. ਪਿਆਰਾ ਸਿੰਘ 'ਪਦਮ' ਦੇ ਹੱਥਾਂ ਵਿਚ ਵੀ 'ਪਦਮ' ਰੇਖਾ ਸੀ। ਉਹ ਸ਼ਕਤੀ ਸੀ ਜੋ ਕਲਮ ਰਾਹੀਂ ਸਾਰੀ ਉਮਰ ਗੁਰਮਤਿ ਸਾਹਿਤ ਸਿਰਜਣਾ ਮਾਨਵਤਾ ਦੇ ਭਲੇ ਹਿੱਤ ਕਰਦੀ ਰਹੀ। ਉਨ੍ਹਾਂ ਦੇ ਜੀਵਨ ਰਚਨਾਵਾਂ ਨੂੰ ਪੜ੍ਹ ਕੇ ਸਪੱਸ਼ਟ ਹੁੰਦਾ ਹੈ ਕਿ ਪਦਮ ਜੀ ਨੇ 'ਪਦਮ' ਤਖੱਲਸ / ਸ਼ਬਦ ਦੇ ਅਰਥਾਂ ਨੂੰ ਸਾਰਥਿਕ ਰੂਪ ਵਿਚ ਰੂਪਮਾਨ ਕੀਤਾ ਹੈ। *ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥* ਦੇ ਜੀਵਨ ਭਰ ਧਾਰਨੀ ਰਹੇ। *ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥* ਨੂੰ ਜੀਵਨ ਧਾਰਾ ਵਜੋਂ ਸਾਰੀ ਜ਼ਿੰਦਗੀ ਅਪਣਾਈ ਰੱਖਿਆ। ੨੮ ਦਸੰਬਰ, ੧੯੨੧ ਈ. ਨੂੰ ਪਿੰਡ ਘੁੰਗਰਾਣਾ, ਜ਼ਿਲ੍ਹਾ ਲੁਧਿਆਣਾ ਵਿਚ ਪੈਦਾ ਹੋਏ ਪ੍ਰੋ. ਪਿਆਰਾ ਸਿੰਘ 'ਪਦਮ' ੧ ਮਈ, ੨੦੦੨ ਈ. ਤੀਕ ਨਿਰੰਤਰ ਸੰਘਰਸ਼ੀਲ ਰਹਿ ਕੇ ਸਾਹਿਤ ਸਿਰਜਣਾ ਕਰਦੇ ਰਹੇ। ਸਿੱਖ ਦਰਸ਼ਨ ਸ਼ਾਸਤਰੀ ਪ੍ਰਿੰ. ਗੰਗਾ ਸਿੰਘ, ਸਿਰਦਾਰ ਕਪੂਰ ਸਿੰਘ, ਪ੍ਰਿੰ. ਤੇਜਾ ਸਿੰਘ, ਪ੍ਰਿੰ. ਭਾਈ ਜੋਧ ਸਿੰਘ, ਡਾ. ਜੀਤ ਸਿੰਘ ਸੀਤਲ, ਡਾ. ਹਰੀ ਰਾਮ ਗੁਪਤਾ ਦੀ ਸੰਗਤ ਤੇ ਜਾਣਨ ਦੀ ਅਮੁੱਕ ਜਗਿਆਸਾ ਨੇ ਪਦਮ ਸਾਹਿਬ ਨੂੰ ਸੰਵਾਰਿਆ-ਸ਼ਿੰਗਾਰਿਆ। ਸੰਗਤ ਦੀ ਰੰਗਤ ਗੁਰਮਤਿ ਸਾਹਿਤ ਦੀ ਸ਼ਬਦਾਵਲੀ ਦਾ ਸਹਿਜ-ਪ੍ਰਵਾਹ ਨਿਰੰਤਰ ਵਗਦਾ ਦਰਿਆ ਬਣ ਗਏ ਸਨ— ਪ੍ਰੋ. ਪਿਆਰਾ ਸਿੰਘ ਪਦਮ।

ਪ੍ਰੋ. ਪਿਆਰਾ ਸਿੰਘ ਪਦਮ 'ਨਾਨਕ ਨਿਰਮਲ ਪੰਥ' ਦੀ ਨਿਰਮਲ ਵਿਚਾਰਧਾਰਾ ਦੀ ਸੁਗੰਧੀ ਨੂੰ ਜੀਵਨ ਭਰ ਬਿਖੇਰਦੇ ਰਹੇ। ਸਤਿ, ਸੰਤੋਖ, ਸੰਜਮ, ਸਹਿਜ, ਸਾਦਗੀ ਆਦਿ ਸਦਗੁਣਾਂ ਦੇ ਧਾਰਨੀ 'ਪਦਮ' ਸਾਹਿਬ ਜੀਵਣ-ਜੀਉਣ ਦੀ ਦਸ਼ਾ ਵਿਚ ਆਪਣੀ ਮਿਸਾਲ ਆਪ ਸਨ। ਜੀਵਨ ਜੀਉਣ, ਲਿਖਣ ਤੇ ਬੋਲਾਂ ਵਿਚ ਵਿਚਾਰਾਂ ਦੀ ਸਪੱਸ਼ਟਤਾ ਪਦਮ ਸਾਹਿਬ ਨੂੰ ਬਾਕਮਾਲ ਹਾਸਲ ਸੀ। ਝੋਲੇ ਵਿਚ ਪੁਸਤਕਾਂ, ਸਾਦਾ ਲਿਬਾਸ, ਪੈਦਲ ਚੱਲਦੇ ਪ੍ਰੋ. ਪਿਆਰਾ ਸਿੰਘ ਪਦਮ, ਮੈਨੂੰ ਹਰ ਸਮੇਂ ਦਿਖਾਈ ਦੇਂਦੇ। ਪ੍ਰੋ. ਪਿਆਰਾ ਸਿੰਘ ਪਦਮ ਦੀ ਲਿਖਣ ਸ਼ੈਲੀ, ਸੰਜਮੀ, ਸਪੱਸ਼ਟਤਾ ਭਰਪੂਰ ਸੀ। ਗੁਰਬਾਣੀ, ਗੁਰਮਤਿ ਵਿਚਾਰਧਾਰਾ ਦਾ ਵਿਖਿਆਨ ਤੇ ਇਤਿਹਾਸ ਦੀ ਸਿਰਜਣਾ ਸਮੇਂ

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। sikhscholar@gmail.com*

ਉਹ ਇਨ੍ਹਾਂ ਗੁਣਾਂ ਦੇ ਸਦਾ ਧਾਰਨੀ ਰਹੇ। 'ਸਾਡੇ ਗੁਰਦੇਵ' ਪੁਸਤਕ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ। ਇਹ ਪੁਸਤਕ ਹਰ ਸਿੱਖ ਇਤਿਹਾਸ ਦੇ ਵਿਦਿਆਰਥੀ ਤੇ ਪ੍ਰਚਾਰਕ ਦੀ ਮੁੱਢਲੀ ਲੋੜ ਹੈ। ਇਤਿਹਾਸ ਦੀ ਸਿਰਜਣਾ ਕਰਦੇ ਸਮੇਂ ਵੀ ਪਦਮ ਸਾਹਿਬ ਬਹੁਤ ਸਪੱਸ਼ਟ ਹਨ। ਇਤਿਹਾਸ ਕੇਵਲ ਤਾਰੀਖ਼ਾਂ ਦੀ ਗਿਣਤੀ-ਮਿਣਤੀ ਨਹੀਂ ਇਤਿਹਾਸ ਵਿਚ ਗੁਰਮਤਿ ਵਿਚਾਰਧਾਰਾ ਦੀ ਪ੍ਰਮੁੱਖਤਾ ਹੈ। ਹਰ ਨੁਕਤੇ ਨੂੰ ਮਿਸਾਲ ਰਾਹੀਂ ਸਪੱਸ਼ਟ ਕਰਨ ਸਮੇਂ ਵਿਸ਼ੇਸ਼ ਸ਼ਬਦਾਂ ਦੀ ਚੋਣ ਕਰਨੀ ਪਦਮ ਸਾਹਿਬ ਲਿਖਤ ਦੀ ਵਿਲੱਖਣ ਵਿਸ਼ੇਸ਼ਤਾ ਬਹੁਤ ਹੀ ਅਰਥ-ਭਰਪੂਰ ਤੇ ਅਨੋਖੀ ਹੈ। ਮਿਸਾਲ ਵਜੋਂ ਇਸ ਸੰਖੇਪ ਪੁਸਤਕ ਵਿਚ ਵੀ ਤੁਸੀਂ 'ਗੁਰੂ-ਗ੍ਰੰਥ ਗੁਰੂ-ਪੰਥ' ਵਾਲਾ ਅਧਿਆਇ ਦੇਖ ਸਕਦੇ ਹੋ।

ਪ੍ਰੋ. ਪਿਆਰਾ ਸਿੰਘ 'ਪਦਮ' ਚਿੱਠੀ-ਪੱਤਰ ਕਰਨ ਦੀ ਵੀ ਵਿਸ਼ੇਸ਼ ਜੁਗਤਿ ਆਮ ਕਰਕੇ ਕਾਰਡ ਲਿਖਦੇ। ਕਾਰਡ ਉੱਪਰ ਹੀ ਵਿਸ਼ੇ ਦੀ ਸੂਖ਼ਮਤਾ ਨੂੰ ਸੰਜੀਦਗੀ ਸਪੱਸ਼ਟਤਾ ਨਾਲ ਪਦਮ ਸਾਹਿਬ ਨਿਭਾਉਂਦੇ, ਜੋ ਵਿਰਲੇ ਲੇਖਕਾਂ ਦੇ ਹਿੱਸੇ ਆਉਂਦਾ ਹੈ। ਪੰਜਾਬੀ ਸਾਹਿਤ ਤੇ ਗੁਰਮਤਿ ਸਾਹਿਤ ਦਾ ਜਿਸ ਨਿਸ਼ਚੇ ਨਾਲ ਪਦਮ ਸਾਹਿਬ ਨੇ ਅਧਿਐਨ ਕੀਤਾ ਉਹ ਵਿਸ਼ੇਸ਼ ਹੈ। ਪੰਜਾਬੀ ਸਾਹਿਤ ਤੇ ਵਿਸ਼ੇਸ਼ ਕਰਕੇ ਗੁਰਮਤਿ ਸਾਹਿਤ ਨੂੰ ਜਿਸ ਸਰਲਤਾ, ਸੰਖੇਪਤਾ ਤੇ ਸਪੱਸ਼ਟਤਾ ਨਾਲ ਪਦਮ ਸਾਹਿਬ ਨੇ ਕਲਮਬੰਦ ਕੀਤਾ ਉਸ ਨਾਲ ਉਹ *ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ* ਦੇ ਧਾਰਨੀ ਬਣ ਗਏ।

*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥* ਪ੍ਰੇਮ ਨੂੰ ਕਲਮ, ਮਨ ਨੂੰ ਲਿਖਾਰੀ ਬਣਾ, ਪਰਮਾਤਮਾ ਦੀ ਸਿਫ਼ਤ ਸਾਲਾਹ ਲਿਖਣ ਵਾਲੇ ਸਨ ਪਦਮ ਸਾਹਿਬ। *ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ॥* ਉਹ ਲਿਖਾਰੀ ਭਾਗਾਂ ਵਾਲਾ ਹੈ, ਜਿਸ ਦੀ ਲਿਖਤ ਨੇ ਲੋਕਾਈ ਨੂੰ ਸੱਚ ਨਾਲ ਜੋੜਿਆ। ਪ੍ਰੋ. ਪਿਆਰਾ ਸਿੰਘ ਪਦਮ ਚੇਤਨ ਸਿੱਖ ਚਿੰਤਕ ਸਨ ਜੋ ਉਮਰ ਭਰ ਚਿੰਤਨ ਕਰਦੇ ਰਹੇ। *ਚੇਤਹਿ ਏਕੁ ਤਹੀ ਸੁਖੁ ਹੋਇ॥* ਚੰਚਲ ਚਿੰਤਕ ਨਹੀਂ ਸਨ ਹਰ ਸਮੇਂ ਚੇਤੰਨ ਰਹਿੰਦੇ ਚਿੰਤਨ 'ਚ ਮਗਨ ਰਹਿੰਦੇ। *ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ॥* ਗਿਆਨੀ ਦਾ ਕਾਰਜ-ਖੇਤਰ ਗਿਆਨ ਪ੍ਰਕਾਸ਼ਕ ਬਣ ਧਰਮ ਸਮਾਜ ਲਈ ਕਲਿਆਣਕਾਰੀ ਹੋਣਾ ਹੈ ਨਾ ਕਿ ਅਗਿਆਨੀ ਵਜੋਂ ਦੂਈ-ਦ੍ਵੈਸ਼ ਦੁਬਿਧਾ ਪੈਦਾ ਕਰਨੀ। ਧੁੰਦ ਖਿਲਾਰਨ ਤੇ ਦੁਬਿਧਾ ਬਿਖੇਰਨ ਵਾਲਿਆਂ ਤੋਂ ਕੋਹਾਂ ਦੂਰ ਸਨ ਪ੍ਰੋਫ਼ੈਸਰ ਪਦਮ ਸਾਹਿਬ।

ਗੁਰਮਤਿ ਕਾਲਜ, ਪਟਿਆਲਾ ਦੇ ਵਿਦਿਆਰਥੀ ਹੋਣ ਸਮੇਂ ਪ੍ਰੋ. ਪਿਆਰਾ ਸਿੰਘ 'ਪਦਮ' ਨੂੰ ਮੂਲ ਰੂਪ 'ਚ ਪੜ੍ਹਨ-ਸੁਣਨ ਦਾ ਮੌਕਾ ਪ੍ਰਾਪਤ ਹੋਇਆ। 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਦੀ ਸੇਵਾ ਦੌਰਾਨ ਪਦਮ ਸਾਹਿਬ ਦੀ ਜੀਵਨ-ਸ਼ੈਲੀ ਨੂੰ ਨੇੜਿਓਂ

ਮਾਣਨ ਦਾ ਸੁਭਾਗਾ ਸਮਾਂ ਮਿਲਿਆ। ਕਲਮ ਮੰਦਰ ਦੀ ਹਰ ਜ਼ਿਆਰਤ ਸਮੇਂ ਗੁਰਮਤਿ ਸਾਹਿਤ ਨਾਲ ਝੋਲੀ ਭਰ ਦਿੰਦੇ। ਪ੍ਰੇਮ-ਭਰੀ ਹਰ ਮਿਲਣੀ ਸਮੇਂ ਪ੍ਰੇਰਣਾਮਈ ਉਤਸ਼ਾਹ-ਉਮਾਹ ਦਿੰਦੇ ਕਿ ਹਰ ਸਮੇਂ ਕੁਝ ਪੜ੍ਹਦੇ-ਸੁਣਦੇ ਤੇ ਲਿਖਦੇ ਰਹੋ! *ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਂਤੀ ਕੁਲੁ ਤਾਰਿਆ ਜੀਉ॥* ਦੀ ਪਾਵਨ ਪੰਕਤੀ ਜੀਵਨ ਭਰ ਪ੍ਰੋ. ਪਿਆਰਾ ਸਿੰਘ ਪਦਮ ’ਤੇ ਮੁਕੰਮਲ ਰੂਪ ਵਿਚ ਢੁਕਦੀ ਹੈ। ਤਿੰਨੇ ਹੀ ਗੁਣ ਭਰਪੂਰ ਸਨ। ਸਹਿਜ ਨਾਲ ਦੂਸਰੇ ਨੂੰ ਸੁਣਨ ਵਾਲੇ, ਪ੍ਰਬੁੱਧ ਸਫ਼ਲ ਸਿੱਖ ਬੁਲਾਰੇ, ਪ੍ਰਵਾਨਿਤ-ਪ੍ਰਬੀਨ ਸਿੱਖ ਲੇਖਕ ਸਨ-ਜਿਨ੍ਹਾਂ ਦੀਆਂ ਸਦੀਵੀ ਕਲਮੀ ਕਿਰਤਾਂ ਨੂੰ, ਕਰਤਾ ਪੁਰਖ ਨਾਲ ਜੁੜਨ, ਉਸ ਦੀ ਸਿਫ਼ਤ ਸਲਾਹ ਕਰਨ ਤੇ ਲਿਖਣ ਵਾਸਤੇ ਸਿੱਖ ਵਿਦਿਆਰਥੀਆਂ ਨੂੰ ਪੜ੍ਹਨਾ ਹੀ ਪਵੇਗਾ।

ਗੁਰਮਤਿ ਵਿਚਾਰਧਾਰਾ ਦੀ ਪਾਠਸ਼ਾਲਾ-ਪ੍ਰਯੋਗਸ਼ਾਲਾ ‘ਕਲਮ ਮੰਦਰ’ ਵਿਚ ਜੀਵਨ ਭਰ ਨਿਰੰਤਰ ਗੁਰਮਤਿ ਚਿੰਤਨ ਹੁੰਦਾ ਰਿਹਾ। ਗੁਰਬਾਣੀ, ਗੁਰਮਤਿ ਵਿਚਾਰਧਾਰਾ, ਸਿੱਖ ਇਤਿਹਾਸ, ਸਿੱਖ ਸਾਹਿਤ, ਪੰਜਾਬੀ ਸਹਿਤ ਬਾਰੇ ਮੂਲ ਰੂਪ ਵਿਚ ਪੜ੍ਹਨਾ-ਸੁਣਨਾ ਤੇ ਲਿਖਣਾ ਇਸ ਪਾਠਸ਼ਾਲਾ ਦਾ ਪਾਠ-ਕਰਮ ਸੀ। ਪ੍ਰੋ. ਪਿਆਰਾ ਸਿੰਘ ਪਦਮ ਇਸ ਪਾਠਸ਼ਾਲਾ ਵਿਚ ਖ਼ੁਦ ਵਿਦਿਆਰਥੀ-ਪ੍ਰੋਫ਼ੈਸਰ ਬਣ ਨਿਰੰਤਰ ਨਿਰਮਲ ਸਾਹਿਤ ਦੀ ਸਿਰਜਣਾ, ਸਿਦਕ-ਸਿਰੜ ਨਾਲ ਕਰਦੇ ਰਹੇ। ਮਾਂ-ਬੋਲੀ ਪੰਜਾਬੀ, ਗੁਰਮਤਿ ਸਾਹਿਤ ਦੇ ਸਿਰਮੌਰ ਸਾਹਿਤਕਾਰ ਬਣ ਕੇ, ਪੰਜਾਬੀ, ਗੁਰਮਤਿ ਸਾਹਿਤ ਦੇ ਵਿਦਿਆਰਥੀਆਂ ਦੀ ਸਦੀਵੀ ਦੀ ਲੋੜ ਬਣ ਗਏ। ‘ਕਲਮ ਮੰਦਰ’ ਪ੍ਰੋ. ਪਿਆਰਾ ਸਿੰਘ ਪਦਮ ਦਾ ਨਿਵਾਸ ਅਸਥਾਨ ਨਾ ਹੋ ਕੇ ਗੁਰਮਤਿ ਪੰਜਾਬੀ ਸਾਹਿਤ ਦੀ ਟਕਸਾਲ ਧਰਮਸ਼ਾਲ ਬਣ ਗਿਆ। ਪ੍ਰੋ. ਪਿਆਰਾ ਸਿੰਘ ਪਦਮ ਗੁਰੂ ਦੇ ‘ਲਾਲੇ-ਗੋਲੇ’ ਸਨ, ਗੁਰੂ ਤੋਂ ਕੁਰਬਾਨ ਹੋ ਚੁੱਕੇ ਸਨ। ਉਹ ਰੋਮ-ਰੋਮ ਤੋਂ ਗੁਰੂ ਨੂੰ ਸਮਰਪਿਤ ਸਨ। ਭਾਈ ਸਾਹਿਬ ਭਾਈ ਗੁਰਦਾਸ ਜੀ ਅਜਿਹੇ ਵਿਰਲੇ ਸਿੱਖਾਂ ਦੀ ਅਜਿਹੀ ਅਵਸਥਾ ਨੂੰ ਬਾਖੂਬੀ ਬਿਆਨ ਕਰਦੇ ਹਨ:

*ਗੁਰ ਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ ॥* *(ਵਾਰਾਂ ੩੮:੧੧)*

ਗੁਰਮਤਿ ਵਿਚਾਰਧਾਰਾ ਦੀ ਗੁੜ੍ਹਤੀ ਪ੍ਰਾਪਤ ਕਰ ਜਨਮੇ ਪ੍ਰੋ. ਪਿਆਰਾ ਸਿੰਘ ‘ਪਦਮ’ ਜੀ ਨੇ ੧੯੩੯ ਈ. ਸਮੇਂ ਦੀ ਮਿਆਰੀ ਵਿੱਦਿਆ ‘ਗਿਆਨੀ’ ਦੀ ਡਿਗਰੀ ਪ੍ਰਾਪਤ ਕੀਤੀ। ੧੯੪੨ ਈ. ’ਚ ਸਿੱਖੀ ਦੀ ਟਕਸਾਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਅੱਵਲ ਰਹਿ ਕੇ ਸਿੱਖ ਮਿਸ਼ਨਰੀ ਹੋਣ ਦਾ ਮਾਣ-ਸਤਿਕਾਰ ਹਾਸਲ ਕੀਤਾ। ਪਦਮ ਸਾਹਿਬ ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ੧੯੪੩ ਈ. ਤੋਂ ੧੯੫੦ ਈ. ਤੀਕ ਪ੍ਰੋਫ਼ੈਸਰ ਵਜੋਂ ਪੜ੍ਹਾਉਣ ਦਾ ਸੁਭਾਗ ਪ੍ਰਾਪਤ ਹੋਇਆ। ਸਿੱਖ ਵਿਦਿਆਰਥੀਆਂ ਦੀ ਲੋੜ ਬਣ ਚੁੱਕੀ ਪੁਸਤਕ ‘ਸਾਡੇ ਗੁਰਦੇਵ’ ਪਦਮ ਸਾਹਿਬ ਨੇ ਇੱਥੇ ਹੀ ਲਿਖੀ ਤੇ ੧੯੪੬ ਈ. ਵਿਚ ਪਹਿਲੀ ਵਾਰ ਪ੍ਰਕਾਸ਼ਿਤ

ਕਰਵਾਈ। 'ਗੁਰਦੁਆਰਾ ਗਜ਼ਟ' ਦੇ ਪਦਮ ਸਾਹਿਬ ਕੁਝ ਸਾਲ ਸੰਪਾਦਕ ਵੀ ਰਹੇ। ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪੰਜਾਬੀ ਯੂਨੀਵਰਸਿਟੀ 'ਚ ਲੰਮਾਂ ਸਮਾਂ ਪ੍ਰੋਫ਼ੈਸਰ ਪਦਮ ਸਾਹਿਬ ਨੇ ਪੜ੍ਹਨ-ਪੜ੍ਹਾਉਣ, ਲਿਖਣ ਕਾਰਜ ਦੀ ਸੇਵਾ ਵੀ ਕੀਤੀ। ਇਸ ਸਮੁੱਚੇ ਕਾਰਜ-ਕਾਲ ਸਮੇਂ ਉਨ੍ਹਾਂ ਨੇ ਕਈ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਪੰਜਾਬੀ 'ਤੇ ਵਿਸ਼ੇਸ਼ ਕਰਕੇ ਗੁਰਮਤਿ ਸਾਹਿਤ ਸਿਰਜਣਾ ਦੀ ਸੇਵਾ ਕਰਦਿਆਂ ਉਨ੍ਹਾਂ ੧੦੦ ਦੇ ਕਰੀਬ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ ਜਿਨ੍ਹਾਂ ਵਿੱਚੋਂ ਬਹੁਤ ਸਾਰੀਆਂ ਮੌਲਿਕ ਕਿਰਤਾਂ ਹਨ ਤੇ ਬਾਕੀ ਅਨੋਖੀ ਸੰਪਾਦਨ ਕਲਾ ਨਾਲ ਸ਼ਿੰਗਾਰੀਆਂ-ਸੰਵਾਰੀਆਂ ਸੰਪਾਦਿਤ ਹਨ। ਪੰਜਾਬੀ ਤੇ ਗੁਰਮਤਿ ਸਹਿਤ ਦੇ ਰਹੱਸਵਾਦ ਤੇ ਰਹੱਸ ਦੀਆਂ ਗੁਹਝ ਰਮਜ਼ਾਂ ਨੂੰ ਪਦਮ ਸਾਹਿਬ ਨੇ ਸਾਹਿਜ-ਸੁਭਾ-ਸੁਖੈਨ ਸਰਲ ਸਪੱਸ਼ਟ ਭਾਸ਼ਾ-ਸ਼ੈਲੀ ਵਿਚ ਸੰਖੇਪਤਾ ਨਾਲ ਦਰਸਾਇਆ।

ਪ੍ਰੋ. ਪਿਆਰਾ ਸਿੰਘ ਪਦਮ ਦੀ ਕਲਮੀ ਕਿਰਤ ਸੱਚ-ਅਚਾਰ, ਵਿਚਾਰ-ਵਿਵਹਾਰ ਦੀ ਧਾਰਨੀ ਹੈ, ਜੋ ਸਮੇਂ-ਸਥਾਨ ਦੇ ਸਮਕਾਲੀ ਪ੍ਰਭਾਵ ਤੋਂ ਸੁਤੰਤਰ ਹੈ। ਉਨ੍ਹਾਂ ਮੌਲਿਕਾਂ, ਕਲਮੀ ਕਿਰਤਾਂ, ਸੰਪਾਦਿਤ ਪੁਸਤਕਾਂ ਤੇ ਵਿਸ਼ੇਸ਼ ਕਰਕੇ ਕੋਸ਼ਕਾਰੀ ਦੇ ਕਾਰਜ ਸੰਦਰਭ ਪੁਸਤਕਾਂ ਵਜੋਂ ਸਦੀਵੀ ਪ੍ਰਭਾਵ ਰੱਖਦੇ ਹਨ। ਗੁਰਮਤਿ ਸਾਹਿਤ ਦੇ ਵਿਦਿਆਰਥੀਆਂ ਨੂੰ ਗੁਰਮਤਿ ਗੁਹਝ-ਰਹੱਸਾਂ ਦੀ ਸਮਝ ਵਾਸਤੇ ਪ੍ਰੋ. ਪਿਆਰਾ ਸਿੰਘ 'ਪਦਮ' ਨੂੰ ਪੜ੍ਹਨਾ ਹੀ ਪਵੇਗਾ।

ਮੈਂ ਇਸ ਵਿਸ਼ਵਾਸ ਦਾ ਧਾਰਨੀ ਹਾਂ ਕਿ ਸਿੱਖ ਸਿਧਾਂਤਾਂ ਦੀ ਸਪੱਸ਼ਟਤਾ ਤੋਂ ਬਿਨਾ ਸਿੱਖ-ਸਰੂਪ ਨੂੰ ਨਾ ਸਮਝਿਆ, ਸੰਵਾਰਿਆ ਤੇ ਨਾ ਹੀ ਸੰਭਾਲਿਆ ਜਾ ਸਕਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਦੀ ਜੀਵਨ-ਸ਼ੈਲੀ ਤੇ ਸਾਹਿਤ ਸਿਰਜਣਾ ਵਿਚ ਭਰਪੂਰ ਸਰਲਤਾ-ਸਪੱਸ਼ਟਤਾ ਹੈ। ਉਨ੍ਹਾਂ ਨੇ ਉਮਰ ਭਰ *ਸਾਝ ਕਰੀਜੈ ਗੁਣਹ ਕੇਰੀ* ਦੇ ਧਾਰਨੀ ਬਣ ਗੁਣਾਤਮਕ ਸਾਹਿਤ ਸਿਰਜਣਾ ਕੀਤੀ। ਗਿਣਤੀ ਕਰਕੇ ਨਹੀਂ, ਗੁਣਾਂ ਕਰਕੇ ਉਨ੍ਹਾਂ ਦੀ ਹਰ ਕਲਮੀ ਕਿਰਤ ਪੁਸਤਕ ਵਿਲੱਖਣ-ਅਨੋਖੀ ਜਾਣਕਾਰੀ ਭਰਪੂਰ ਹੈ। ਸਾਡੀ ਬਦਕਿਸਮਤੀ ਹੈ ਕਿ ਗੁਰੂ ਸਾਹਿਬਾਨ ਦੀ ਨਿਰਮਲ ਵਿਚਾਰਧਾਰਾ ਨੂੰ ਤਿਲਾਂਜਲੀ ਦੇ ਕੇ ਵਰਤਮਾਨ ਸਮੇਂ ਅਸੀਂ ਧਰਮ, ਸਮਾਜ, ਰਾਜਨੀਤੀ ਹਰ ਖੇਤਰ ਵਿਚ ਪਿਤਾ, ਪੁਰਖੀ, ਪਰਵਾਰ-ਪ੍ਰਸਤੀ ਦੇ ਧਾਰਨੀ ਬਣ ਗਏ, ਜਿਸ ਕਰਕੇ ਗੁਣੀ ਪੁਰਸ਼ ਪੱਛੜ ਗਏ ਹਨ।

ਗੁਰਮਤਿ ਵਿਚਾਰਧਾਰਾ ਦੇ ਗੁਹਝ ਭਰਪੂਰ, ਰਹੱਸਮਈ ਲਿਖਤਾਂ ਨੂੰ ਬੋਲਾਂ ਤੇ ਲਿਖਤਾਂ ਰਾਹੀਂ ਸਰਲ-ਸਪੱਸ਼ਟ, ਸੰਖੇਪ ਭਾਸ਼ਾ-ਸ਼ੈਲੀ ਵਿਚ ਸਮਝਾਉਣ ਦੀ ਸਮਰੱਥਾ-ਸ਼ਕਤੀ ਬਾਕਮਾਲ ਕਰਾਮਾਤੀ ਰੂਪ ਵਿਚ ਪ੍ਰੋ. ਪਿਆਰਾ ਸਿੰਘ 'ਪਦਮ' ਨੂੰ ਹਾਸਲ ਸੀ।

ਹਉਮੈਂ, ਹੰਕਾਰ ਤੇ ਵਿਖਾਵੇ ਤੋਂ ਕੋਹਾਂ ਦੂਰ ਪ੍ਰੋ. ਪਿਆਰਾ ਸਿੰਘ 'ਪਦਮ' ਨੂੰ ਸਾਈਕਲ ਵੀ ਚਲਾਉਣਾ ਨਹੀਂ ਸੀ ਆਉਂਦਾ। ਜਿੱਥੋਂ ਤਕ ਪੈਦਲ ਪਹੁੰਚਿਆ ਜਾ

ਸਕਦਾ, ਉਹ ਪੈਦਲ ਚੱਲ ਕੇ ਪਹੁੰਚਦੇ। ਸਾਦਾ ਲਿਬਾਸ, ਗਲ਼ੇ ਵਿਚ ਪੁਸਤਕਾਂ ਵਾਲਾ ਝੋਲਾ ਪਾ ਮੰਜ਼ਲਾਂ ਨੂੰ ਸਰ ਕਰਦੇ ਸਦੀਵੀ ਪਹਿਚਾਣ ਬਣਾ ਚੁੱਕੇ ਹਨ। ਮੈਨੂੰ ਪ੍ਰੋ. ਪਿਆਰਾ ਸਿੰਘ 'ਪਦਮ' ਨੂੰ ਮਿਲਣ-ਸੁਣਨ ਦਾ ਭਰਪੂਰ ਮੌਕਾ ਮਿਲਿਆ। ਸ੍ਰੀ ਅੰਮ੍ਰਿਤਸਰ ਆਉਣ ਸਮੇਂ ਗੁਰਮਤਿ ਪ੍ਰਕਾਸ਼ ਦੇ ਦਫ਼ਤਰ ਵਿਚ ਆ ਜਾਂਦੇ। 'ਸੇ ਭਗਤ ਸਤਿਗੁਰ ਮਨਿ ਭਾਇ' ਮੇਰੇ ਦੁਆਰਾ ਪੰਦਰਾਂ ਭਗਤਾਂ ਦੇ ਜੀਵਨ ਦਰਸ਼ਨ ਨੂੰ ਦਰਸਾਉਂਦੀ ਪੁਸਤਕ ਦੇ ਸਿਰਲੇਖ ਨੂੰ ਪੜ੍ਹ ਕੇ, ਉਨ੍ਹਾਂ ਦੀ ਇਕ ਨਸੀਹਤ ਮੈਨੂੰ ਹਮੇਸ਼ਾ ਯਾਦ ਰਹੇਗੀ ਕਿ ਪੁਸਤਕਾਂ, ਲੇਖਾਂ ਦੇ ਸਿਰਲੇਖ ਸੰਖੇਪ-ਸਪੱਸ਼ਟ ਹੋਣੇ ਚਾਹੀਦੇ ਹਨ। ਉਨ੍ਹਾਂ ਦੀਆਂ ਸਮੂਹ ਲਿਖਤਾਂ ਇਸ ਦਾ ਪ੍ਰਮਾਣ ਹਨ, ਜੋ ਪ੍ਰਣਾਮ ਕਰਨਯੋਗ ਹਨ।

ਪੁਸਤਕਾਂ ਨੂੰ ਪ੍ਰਕਾਸ਼ਿਤ ਕਰ ਪੁਸਤਕਾਂ ਨੂੰ ਘਰ-ਘਰ ਪਹੁੰਚਾਉਣ ਦੀ ਨਿਰੰਤਰ ਸੇਵਾ ਕਰਦੇ ਰਹੇ। ਬਸ ਇਕ ਹੀ ਚਾਓ ਸੀ ਉਨ੍ਹਾਂ ਨੂੰ ਕਿ ਸਿੱਖ-ਸਿੱਖੀ ਸਿੱਖ ਜਾਣ!! ਪ੍ਰੋ. ਪਿਆਰਾ ਸਿੰਘ ਜੀ 'ਪਦਮ' ਜ਼ਿਆਦਾਤਰ ਲਿਖਿਆ- ਬੋਲਿਆ ਮਾਂ-ਬੋਲੀ ਪੰਜਾਬੀ ਵਿਚ ਕਰਦੇ ਸਨ, ਪਰ ਉਹ ਅਨੇਕਾਂ ਭਾਸ਼ਾਵਾਂ ਦੇ ਗਿਆਤਾ, ਚੇਤੰਨ-ਚਿੰਤਕ ਗਿਆਨੀ ਸਨ। ਆਪ ਪੰਜਾਬੀ, ਹਿੰਦੀ, ਸੰਸਕ੍ਰਿਤ, ਬ੍ਰਿਜ, ਪ੍ਰਾਕ੍ਰਿਤ ਤੇ ਸਪੈਨਿਸ਼ ਫ਼ਾਰਸੀ ਤੇ ਅੰਗਰੇਜ਼ੀ ਭਾਸ਼ਾਵਾਂ ਦੇ ਗਿਆਤਾ ਸਨ। ਵਿਵਾਦ ਪੈਦਾ ਕਰਕੇ ਵਿਦਵਾਨ ਬਣਨ ਵਾਲਿਆਂ ਅਖੌਤੀ ਵਿਦਵਾਨਾਂ ਨੂੰ ਪ੍ਰੋ. ਪਿਆਰਾ ਸਿੰਘ 'ਪਦਮ' ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਜੋ ਉਨ੍ਹਾਂ ਵਿਵਾਦਾਂ ਨੂੰ ਸੁਲਝਾ ਕੇ ਵਿਦਵਾਨਾਂ ਦੇ ਰਾਹ-ਦਸੇਰੇ ਬਣੇ।

ਉਨ੍ਹਾਂ ਨੇ ਜੀਵਨ ਭਰ ਸਮੇਂ-ਸਥਾਨ ਤੇ ਸਾਧਨਾਂ ਨੂੰ ਸਾਰਥਿਕ ਰੂਪ ਵਿਚ ਗੁਰਮਤਿ ਸਾਹਿਤ ਦੀ ਸਿਰਜਣਾ ਵਾਸਤੇ ਵਰਤਿਆ। ਦਰਵੇਸ਼ ਸਾਹਿਤਕਾਰ, ਸੰਪਾਦਕ, ਕੋਸ਼ਕਾਰ ਸੰਗ੍ਰਹਿ-ਕਰਤਾ, ਅਨੁਵਾਦਕ, ਪ੍ਰੋ. ਪਿਆਰਾ ਸਿੰਘ 'ਪਦਮ' ਸਮੁੱਚੀ ਜੀਵਨ-ਸ਼ੈਲੀ ਸਾਹਿਤਕ ਕਿਰਤਾਂ ਬਾਰੇ ਲਿਖਣਾ ਮੇਰੇ ਵਾਸਤੇ ਅਸੰਭਵ ਹੈ, ਕਾਰਨ ਸਪੱਸ਼ਟ ਹੈ ਜੇ ਉਨ੍ਹਾਂ ਦੀ ਲਿਖਤ ਬਾਰੇ ਇਕ-ਇਕ ਲਾਈਨ ਵੀ ਲਿਖੀ ਜਾਵੇ ਤੇ ਲੇਖ ਬਹੁਤ ਲੰਬਾ ਹੋ ਜਾਵੇਗਾ। ਇਸ ਲੇਖ ਦਾ ਮਨੋਰਥ ਜੀਵਨ-ਲਿਖਤਾਂ ਤੋਂ ਮਿਲੀ ਪ੍ਰੇਰਨਾ-ਉਤਸ਼ਾਹ ਨੂੰ ਪ੍ਰਣਾਮ-ਸਤਿਕਾਰ ਕਰਨਾ ਹੈ ਤਾਂ ਕਿ ਪਾਠਕ ਉਨ੍ਹਾਂ ਨੂੰ ਪੜ੍ਹ ਕੇ ਆਪਣੀ ਜੀਵਨ-ਸ਼ੈਲੀ ਸੁਧਾਰ-ਸੰਵਾਰ ਸਕਣ।

ਪਰ ਪ੍ਰੋ. ਪਿਆਰਾ ਸਿੰਘ 'ਪਦਮ' ਦੀਆਂ ਦੋ ਪੁਸਤਕਾਂ ਦਾ ਜ਼ਿਕਰ ਕਰਨ ਤੋਂ ਬਿਨਾ ਮੇਰੀ ਭਾਵਨਾ ਪ੍ਰਗਟ ਵੀ ਨਹੀਂ ਹੋਵੇਗੀ। ਪਹਿਲੀ ਪੁਸਤਕ 'ਸਾਡੇ ਗੁਰਦੇਵ' ਜੋ ਪਦਮ ਸਾਹਿਬ ਦੀ ਪਹਿਲੀ ਪ੍ਰਕਾਸ਼ਿਤ ਪੁਸਤਕ ਹੈ, ਜਿਸ ਦਾ ਸਿਰਲੇਖ ਸਪੱਸ਼ਟ ਹੈ ਇਸ ਵਿਚ ਗੁਰੂ ਸਾਹਿਬਾਨ ਬਾਰੇ ਜਾਣਕਾਰੀ ਹੈ, 'ਸਾਡੇ' ਸ਼ਬਦ ਕੌਮੀ ਭਾਵਨਾਵਾਂ ਵਿਲੱਖਣ ਹੋਂਦ-ਹਸਤੀ ਤੇ ਪਹਿਚਾਣ ਨਾਲ ਵੀ ਜੁੜਦਾ ਹੈ। ਛੋਟੇ ਜਿਹੇ ਆਕਾਰ ਦੀ ਪੁਸਤਕ ਵਿਚ ਕੁੱਲ ਗਿਆਰ੍ਹਾਂ ਅਧਿਆਇ ਹਨ। ਦਸ ਅਧਿਆਇ ਦਸ ਗੁਰੂ ਸਾਹਿਬਾਨ ਦੇ ਜੀਵਨ-ਦਰਸ਼ਨ ਨੂੰ ਸਿਧਾਂਤਕ ਇਤਿਹਾਸਕ ਰੂਪ ਵਿਚ ਸੰਖੇਪ ਸਰਲ ਭਾਸ਼ਾ ਤੇ

ਵਿਲੱਖਣ ਸ਼ਬਦਾਵਲੀ ਤੇ ਸ਼ੈਲੀ ਰਾਹੀਂ ਪ੍ਰਤੱਖ ਕਰਦੇ ਹਨ। ਗਿਆਰ੍ਹਵਾਂ ਅਧਿਆਇ 'ਗੁਰੂ-ਗ੍ਰੰਥ' 'ਗੁਰੂ-ਪੰਥ' ਬਾਰੇ ਹੈ। ਇਸ ਵਿਚ ਗੁਰਬਾਣੀ, ਗੁਰਮਤਿ ਵਿਚਾਰਧਾਰਾ ਅਨੁਸਾਰ ਸ੍ਰੀ ਗੁਰੂ-ਗ੍ਰੰਥ ਸਾਹਿਬ ਤੇ ਗੁਰੂ-ਪੰਥ ਦੀ ਗੁਰੂ ਪਦਵੀ, ਸਿਧਾਂਤ, ਸਥਾਨ, ਵਿਚਾਰਧਾਰਕ, ਵਿਵਹਾਰਕ, ਇਤਿਹਾਸਿਕ ਮਹੱਤਤਾ ਤੇ ਇਨ੍ਹਾਂ ਪ੍ਰਤੀ ਸ਼ਰਧਾ-ਸਤਿਕਾਰ ਤੇ ਭਾਵਨਾ ਨੂੰ ਸਿਧਾਂਤਕ ਤੇ ਭਾਵਨਾਵਾਂ ਰਾਹੀਂ ਰੂਪਮਾਨ ਕੀਤਾ ਹੈ। ਮੂਲ ਰੂਪ ਵਿਚ ਇਹ ਪੁਸਤਕ ਸਿੱਖ ਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਰੂਪਮਾਨ ਕਰਦੀ ਹੈ, ਜੋ ਸੰਖੇਪਤਾ ਵਿਚ ਵਿਸ਼ਾਲਤਾ ਨੂੰ ਬਿਆਨ ਕਰਦੀ ਹੈ।

ਦੂਸਰੀ ਪੁਸਤਕ 'ਜ਼ਫ਼ਰਨਾਮਾ' ਹੈ। ਇਹ ਪੁਸਤਕ ਵੀ 'ਸਾਡੇ ਗੁਰਦੇਵ' ਵਾਂਗ ਸੰਖੇਪ ਪਰ ਵਿਚਾਰਧਾਰਾ ਦੇ ਪੱਖ ਤੋਂ ਬਾ-ਕਮਾਲ ਹੈ। ਸਾਹਿਬ-ਏ-ਕਮਾਲ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਪਾਵਨ ਰਚਨਾ ਜ਼ਫ਼ਰਨਾਮਾ ਨੂੰ ਵਿਚਾਰਧਾਰਕ, ਇਤਿਹਾਸਿਕ ਤੇ ਵਿਵਹਾਰਕ ਪੱਖ ਤੋਂ ਸਮਝਣ ਲਈ ਇਸ ਤੋਂ ਸਰਲ, ਸਪੱਸ਼ਟ ਤੇ ਸੰਖੇਪ ਰਚਨਾ ਨਹੀਂ ਹੋ ਸਕਦੀ।

ਗ਼ੁਲਾਮੀ ਦੇ ਆਦੀ ਹੋ ਚੁੱਕੇ ਦੇਸ਼-ਵਾਸੀਆਂ ਦੇ ਸ੍ਵੈਮਾਣ ਨੂੰ ਕ੍ਰਾਂਤੀਕਾਰ ਢੰਗਾਂ ਦੁਆਰਾ ਦਸਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਗਾਇਆ, ਉਸ ਦੀ ਸਦੀਵੀ ਸਦ-ਜਾਗਤ ਮਿਸਾਲ ਹੈ— ਜ਼ਫ਼ਰਨਾਮਾ। ਧਾਰਮਿਕ, ਸਮਾਜਿਕ, ਰਾਜਨੀਤਿਕ ਰੂਪ ਵਿਚ ਗ਼ੁਲਾਮੀ ਨੂੰ ਸਵੀਕਾਰ ਕਰ ਦੇਸ਼-ਵਾਸੀਆਂ, ਜ਼ਮੀਰ, ਅਣਖ, ਗ਼ੈਰਤ ਨੂੰ ਜਗਾਉਣ ਵਾਸਤੇ ਰਣਜੀਤ ਨਗਾਰੇ ਦੀ ਨਿਰੰਤਰ ਗੁੰਜਾਰ ਹੈ। ਬਾਬਰ ਨੂੰ ਵੰਗਾਰ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਈ ਸੀ ਤੇ ਸਮੇਂ ਦੇ ਜ਼ਾਬਰ ਹਾਕਮ ਔਰੰਗਜ਼ੇਬ ਨੂੰ ਵੰਗਾਰਦਾ ਤੇ ਦੁਰਕਾਰਦਾ ਹੈ— ਜ਼ਫ਼ਰਨਾਮਾ।

ਪ੍ਰੋ. ਪਿਆਰਾ ਸਿੰਘ 'ਪਦਮ' ਦੇ ਸ਼ਬਦਾਂ ਵਿਚ ਭਗਤੀ ਤੇ ਸ਼ਕਤੀ ਦਾ ਸੰਗਮ ਹੈ। ਜਿੱਥੇ ਆਪ ਨੇ ਜੰਗੀ ਦਾਸਤਾਨ ਤੋਂ ਇਲਾਵਾ ਇਲਾਹੀ ਈਮਾਨ ਦਾ ਸਿਧਾਂਤ ਦ੍ਰਿੜ੍ਹਾਇਆ ਹੈ, ਉੱਥੇ 'ਕੌਲ ਕੁਰਾ' ਵਾਲੇ ਬੇਈਮਾਨ ਹੋ ਚੁੱਕੇ ਬਚਨ-ਭੰਗੀਆਂ ਦੀ ਚੰਗੀ ਛਿੱਲ ਲਾਹੀ ਹੈ। ਸਾਮਰਾਜ ਦੀ ਕਮਜ਼ੋਰੀ ਤੋਂ ਪਰਦਾ ਉਠਾ ਕੇ ਉਨ੍ਹਾਂ ਕੂੜਿਆਰਾਂ ਦੇ ਛਲ-ਫਰੇਬ ਤੇ ਕੁਟਿਲ ਚਾਲ ਨੂੰ ਨੰਗਿਆਂ ਕਰਨਾ ਇਸ ਨਿਪੁੰਨ ਤੇ ਨਿਰਭੈ ਯੋਧੇ ਗੁਰੂ ਦਾ ਹੀ ਕੰਮ ਸੀ; ਉਦੋਂ ਹੋਰ ਕੌਣ ਸੀ, ਜੋ ਔਰੰਗਜ਼ੇਬ ਵਰਗੇ ਬਾਦਸ਼ਾਹ ਨੂੰ ਇਉਂ ਵੰਗਾਰਦਾ।"

ਜ਼ਫ਼ਰਨਾਮੇ ਦੇ ਤੀਰ ਨਾਲ ਜ਼ਖ਼ਮੀ ਹੋਇਆ ਪਸ਼ਚਾਤਾਪ ਦੇ ਪਲੰਘ 'ਤੇ ਪਿਆ-ਪਿਆ ਪਰਲੋਕ ਪਿਆਨਾ ਕਰ ਗਿਆ...। ਜ਼ਫ਼ਰਨਾਮਾ ਚੜ੍ਹਦੀ ਕਲਾ ਦਾ ਸਿਖ਼ਰ ਹੈ। ਇਹ ਸ਼ੇਰ ਦੀ ਉਹ ਭਬਕ ਹੈ, ਜੋ ਖ਼ੁਦਾ-ਪ੍ਰਸਤੀ, ਖ਼ੁਦਦਾਰੀ ਤੇ ਈਮਾਨਦਾਰੀ ਦਾ ਸਬਕ ਦਿੰਦੀ ਹੈ। ਮੈਂ ਪ੍ਰੋ. ਪਿਆਰਾ ਸਿੰਘ ਪਦਮ ਦੀਆਂ ਸਾਰੀਆਂ ਕਿਰਤਾਂ ਨਹੀਂ ਪੜ੍ਹੀਆਂ ਪਰ ਕੁਝ ਬਾਰ-ਬਾਰ ਪੜ੍ਹੀਆਂ ਹਨ ਜਿਨ੍ਹਾਂ ਕਰਕੇ ਮੈਂ ਉਨ੍ਹਾਂ ਨਿਰਮਲ ਕਲਮ ਤੇ 'ਕਲਮ ਮੰਦਰ' ਨੂੰ ਪ੍ਰਣਾਮ-ਸਤਿਕਾਰ ਭੇਂਟ ਕਰਦਾ ਹੈ। ■

# ਘੱਲੂਘਾਰਾ: ਪਰੰਪਰਾ, ਪ੍ਰਸੰਗ ਤੇ ਇਤਿਹਾਸਿਕ ਮਹੱਤਤਾ (ਛੋਟੇ ਘੱਲੂਘਾਰੇ ਦੇ ਸੰਦਰਭ ਵਿਚ)

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਉਹ ਕੌਮਾਂ ਸਦਾ ਜਿਊਂਦੀਆਂ ਰਹਿੰਦੀਆਂ ਹਨ ਜੋ ਆਪਣੇ ਕੌਮੀ ਵਿਰਸੇ ਨੂੰ ਗਾਹੇ-ਬਗਾਹੇ ਯਾਦ ਕਰਦੀਆਂ ਰਹਿੰਦੀਆਂ ਹਨ। ਇਸ ਲੇਖ ਵਿਚ ਆਪਣੇ ਕੌਮੀ ਵਿਰਸੇ ਦੀ ਇਕ ਅਹਿਮ ਯਾਦ ਰੱਖਣਯੋਗ ਘਟਨਾ ਨੂੰ ਯਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਤਾਂ ਜੋ ਵਿਰਸੇ ਦੀ ਤਾਜ਼ਗੀ ਬਣੀ ਰਹੇ। ਤਾਜ਼ਗੀ ਦੀ ਮੰਗ ਕਰਦੀ ਇਹ ਯਾਦ ਛੋਟੇ ਘੱਲੂਘਾਰੇ ਦੀ ਹੈ। 'ਘੱਲੂਘਾਰਾ' ਸ਼ਬਦ ਸਿੱਖ ਮਾਨਸਿਕਤਾ ਦੇ ਧੁਰ ਅੰਦਰ ਮਨ ਦੇ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ। ਘੱਲੂਘਾਰਾ ਦੇ ਲਫ਼ਜ਼ੀ ਮਾਇਨੇ ਹਨ— ਤਬਾਹੀ, ਗਾਰਤੀ, ਸਰਵਨਾਸ਼। ਜਦੋਂ ਵੀ ਕਿਸੇ ਹਾਕਮ, ਰਾਜ ਜਾਂ ਸਰਕਾਰ ਵੱਲੋਂ ਸਿੱਖੀ ਦੇ ਧਰਮ-ਸਿਧਾਂਤ ਸਰੂਪ ਅਤੇ ਸੱਭਿਆਚਾਰ ਨੂੰ ਮੁੱਢੋਂ ਖਤਮ ਕਰਨ ਜਾਂ ਇਸ ਦਾ ਸਰਵਨਾਸ਼ ਕਰਨ ਵਾਸਤੇ ਕੋਈ ਭਾਰੀ ਤਬਾਹੀ ਮਚਾਈ ਗਈ ਤਾਂ ਖਾਲਸਾ ਪੰਥ ਨੇ ਉਸ ਸਰਵਨਾਸ਼ ਨੂੰ ਘੱਲੂਘਾਰੇ ਦਾ ਨਾਂ ਦਿੱਤਾ।

ਸਿੱਖ ਇਤਿਹਾਸ ਵਿਚ ਅਨੇਕਾਂ ਸਾਕੇ ਵਾਪਰੇ ਹਨ ਇਨ੍ਹਾਂ ਵਿਚ ਪੰਥਕ ਸ੍ਵੈਮਾਣ ਦੇ ਸਰਵਨਾਸ਼ ਦੀ ਸੁਰ ਪ੍ਰਚੰਡ ਰਹੀ ਹੈ। ਪਰ ਤਿੰਨ ਸਾਕੇ ਅਜਿਹੇ ਹਨ ਜਿਨ੍ਹਾਂ ਰਾਹੀਂ ਸਮਕਾਲੀ ਹਕੂਮਤਾਂ ਨੇ ਸਿੱਖਾਂ ਦਾ ਖ਼ੂਨ ਡੋਲਿਆ ਅਤੇ ਭਾਰੀ ਤਬਾਹੀ ਮਚਾਈ। ਬੇਦੋਸ਼ੇ, ਨਿਹੱਥੇ, ਬਜ਼ੁਰਗਾਂ, ਇਸਤਰੀਆਂ, ਬੱਚਿਆਂ ਦੇ ਖ਼ੂਨ ਨਾਲ ਭਿੱਜੇ ਇਹ ਤਿੰਨ ਸਾਕੇ ਘੱਲੂਘਾਰੇ ਦੇ ਨਾਂ ਨਾਲ ਜਾਣੇ ਜਾਂਦੇ ਹਨ। ਪਹਿਲਾ ੧੭੪੬ ਈ. ਦਾ ਸਰਵਨਾਸ਼ ਜੋ ਕਾਹਨੂੰਵਾਨ ਦੀ ਛੰਭ ਵਿਚ ਵਾਪਰਿਆ। ਦੂਜਾ ੧੭੬੨ ਈ. ਕੁਪ-ਰੋਹੀੜੇ ਦੇ ਰੜੇ ਮੈਦਾਨਾਂ ਵਿਚ ਇਤਿਹਾਸ ਦਾ ਹਿੱਸਾ ਬਣਿਆ। ਇਨ੍ਹਾਂ ਨੂੰ 'ਛੋਟਾ ਘੱਲੂਘਾਰਾ' ਅਤੇ 'ਵੱਡਾ ਘੱਲੂਘਾਰਾ' ਦਾ ਨਾਂ ਦਿੱਤਾ ਗਿਆ। 'ਤੀਜਾ ਘੱਲੂਘਾਰਾ' ੧੯੮੪ ਈ. ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਵਾਲੇ ਦਿਨ, ਸਮੇਂ ਦੀ ਹਕੂਮਤ ਵੱਲੋਂ ਹਜ਼ਾਰਾਂ ਬੇਦੋਸ਼ੇ, ਬਜ਼ੁਰਗਾਂ, ਇਸਤਰੀਆਂ ਤੇ ਬੱਚਿਆਂ ਨਾਲ ਖ਼ੂਨ ਦੀ ਹੋਲੀ ਰਾਹੀਂ ਖੇਡਿਆ ਗਿਆ। ਅੱਜ ਦੇ ਪ੍ਰਸੰਗ ਵਿਚ ਮੈਂ ਛੋਟੇ ਘੱਲੂਘਾਰੇ ਦੇ ਸੰਦਰਭ ਵਿਚ ਇਸ ਦੀ ਪਰੰਪਰਾ ਅਤੇ ਇਤਿਹਾਸ ਵਿਚ ਇਸ ਦੀ ਮਹੱਤਤਾ ਬਾਰੇ ਗੱਲ ਕਰਨੀ ਹੈ। ਇਸ ਦੇ ਚਾਰ ਹਿੱਸੇ ਕੀਤੇ ਹਨ:

ਪਹਿਲਾ- ਸਿੱਖ ਧਰਮ ਦੀ ਸ਼ਹਾਦਤ ਪਰੰਪਰਾ
ਦੂਜਾ- ਛੋਟੇ ਘੱਲੂਘਾਰੇ ਦੇ ਤਤਕਾਲੀ ਕਾਰਨ
ਤੀਜਾ- ਘਟਨਾਵਲੀ
ਚੌਥਾ- ਇਤਿਹਾਸਿਕ ਮਹੱਤਵ

**ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੧੨*

ਸਿੱਖ ਧਰਮ ਦੀ ਸ਼ਹਾਦਤ ਪਰੰਪਰਾ: ਕਈ ਸਦੀਆਂ ਤੋਂ ਉੱਤਰ ਪੱਛਮ ਵੱਲੋਂ ਅਨੇਕਾਂ ਜਰਵਾਣੇ ਭਾਰਤ ਉੱਪਰ ਹਮਲਾਵਰ ਹੋ ਕੇ ਆਉਂਦੇ ਰਹੇ, ਪਰ ਇਨ੍ਹਾਂ ਨੂੰ ਚੁਣੌਤੀ ਦੇਣ ਵਾਲੀ ਕੋਈ ਖ਼ਾਸ ਧਿਰ ਨਜ਼ਰ ਨਹੀਂ ਆਉਂਦੀ। ਇਨ੍ਹਾਂ ਜਰਵਾਣਿਆਂ ਵਿਰੁੱਧ ਅਵਾਜ਼ ਬੁਲੰਦ ਕਰਨ, ਠਲ੍ਹ ਪਾਉਣ ਤੇ ਸ਼ਹੀਦੀ ਦੀ ਪਰੰਪਰਾ ਨੂੰ ਸਥਾਪਿਤ ਕਰਨ ਦਾ ਸਿਹਰਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹਿੱਸੇ ਆਇਆ। ਪੂਰੇ ਮੱਧ ਯੁੱਗ ਵਿਚ ਕੇਵਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਹੀ ਸਨ, ਜਿਨ੍ਹਾਂ ਨੇ *ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ* ਦੀ ਅਵਾਜ਼ ਰਾਹੀਂ ਜਿੱਥੇ ਆਮ ਲੋਕਾਂ ਦੇ ਦਰਦ ਨੂੰ ਮਹਿਸੂਸ ਕੀਤਾ, ਉੱਥੇ ਰੱਬ ਨੂੰ ਫਰਿਆਦ ਵੀ ਕੀਤੀ ਕਿ ਇਹ ਜਰਵਾਣੇ ਕਦੋਂ ਤਕ ਆਮ ਲੋਕਾਂ 'ਤੇ ਜ਼ੁਲਮ ਕਰਦੇ ਰਹਿਣਗੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਹੱਕ, ਸੱਚ ਦੀ ਸਥਾਪਤੀ ਹਿੱਤ ਅਤੇ ਅਨਿਆਂ-ਅੱਤਿਆਚਾਰ ਵਿਰੁੱਧ ਅਵਾਜ਼ ਬੁਲੰਦ ਕਰਨ ਦੀ ਪ੍ਰੇਰਨਾ ਦੁਨੀਆ ਨੂੰ ਦਿੱਤੀ। ਲੋਕਾਂ ਨੂੰ ਹਰ ਤਰ੍ਹਾਂ ਦੇ ਅੱਤਿਆਚਾਰ, ਅਨਿਆਂ, ਜ਼ੁਲਮਾਂ ਤੋਂ ਛੁਟਕਾਰਾ ਦਿਵਾ ਕੇ ਦੀਨ-ਦੁਨੀਆ ਵਾਲੇ ਕਲਿਆਣਕਾਰੀ ਧਰਮ ਦੀ ਸਥਾਪਨਾ ਕੀਤੀ ਜੋ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਇਕ ਨਿਵੇਕਲਾ ਤਜ਼ਰਬਾ ਸੀ। ਇਸ ਨਵੇਂ ਧਰਮ ਦੀ ਮੂਲ ਭਾਵਨਾ ਆਪਣੇ ਧਾਰਮਿਕ ਤੇ ਇਖ਼ਲਾਕੀ ਫ਼ਰਜ਼ ਨੂੰ ਨਿਭਾਉਣਾ ਅਤੇ ਬਦੀ ਦੀਆਂ ਸ਼ਕਤੀਆਂ ਵਿਰੁੱਧ ਡਟ ਖਲੋਣਾ ਸੀ। ਉਦੇਸ਼ ਦੀ ਪੂਰਤੀ ਲਈ ਸਿਧਾਂਤ ਨਾਲ ਪ੍ਰਤੀਬੱਧਤਾ ਅਤੇ ਪਿਆਰ ਜ਼ਰੂਰੀ ਹੁੰਦਾ ਹੈ। ਇਸ ਲਈ ਇਹ ਅਵਾਜ਼ ਦਿੱਤੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਹੱਕ, ਸੱਚ ਅਤੇ ਨਿਆਂ ਲਈ ਅੱਤਿਆਚਾਰ ਵਿਰੁੱਧ ਲੜਨਾ ਪੈਂਦਾ ਹੈ। ਇਹ ਦੋ ਤਰ੍ਹਾਂ ਨਾਲ ਲੜਿਆ ਜਾਂਦਾ ਹੈ ਪਹਿਲਾ ਆਤਮਿਕ ਬੋਲਾਂ ਰਾਹੀਂ, ਦੂਜਾ ਬਾਹੂ-ਬਲ ਰਾਹੀਂ, ਕਿਉਂਕਿ ਜਦੋਂ ਬੋਲਾਂ ਦਾ ਅਸਰ ਨਾ ਹੋਵੇ ਤਾਂ ਬਲ ਦੀ ਵਰਤੋਂ ਜਾਇਜ਼ ਹੁੰਦੀ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸਮਸ਼ੇਰ ਦਸਤੁ॥* *(ਜ਼ਫਰਨਾਮਾ)*

ਸ੍ਰੀ ਗੁਰੂ ਨਾਨਕ ਸਾਹਿਬ ਅਤੇ ਦੂਸਰੇ ਗੁਰੂ ਸਾਹਿਬਾਨ ਨੂੰ ਸਿਧਾਂਤ ਦੀ ਰੱਖਿਆ ਲਈ ਕੁਝ ਕਹਿਣ ਦੀ ਲੋੜ ਪਈ ਤਾਂ ਉਨ੍ਹਾਂ ਸਾਹਮਣੇ *ਸਚੁ ਸੁਣਾਇਸੀ ਸਚ ਕੀ ਬੇਲਾ* ਦਾ ਆਦਰਸ਼ ਪ੍ਰਧਾਨ ਸੀ। ਏਸੇ ਲਈ ਆਪਣੇ ਆਤਮਿਕ ਬੋਲਾਂ ਰਾਹੀਂ ਬਾਬਰ ਬਾਦਸ਼ਾਹ ਨੂੰ ਜਮੁ, ਸਕਤਾ, ਸੀਂਹ ਤੇ ਫ਼ੌਜ ਨੂੰ ਪਾਪ ਦੀ ਜੰਞ ਤਕ ਕਹਿ ਦਿੱਤਾ। ਸਮਕਾਲੀ ਸ਼ਾਸਕ ਸ਼੍ਰੇਣੀ ਵਾਲਿਆਂ ਨੂੰ 'ਰਾਜੇ ਸੀਹ ਮੁਕਦਮ ਕੁਤੇ', 'ਕਲਿ ਕਾਤੀ ਰਾਜੇ ਕਾਸਾਈ', 'ਰਤੁ ਪੀਣੇ ਰਾਜੇ', 'ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ' ਦੇ ਬੋਲਾਂ ਰਾਹੀਂ ਬਿਨਾਂ ਝਿਜਕ ਦੇ ਅੱਤਿਆਚਾਰ ਦਾ ਵਿਰੋਧ ਕੀਤਾ।

ਇਨ੍ਹਾਂ ਬੋਲਾਂ ਨੂੰ ਨਿਭਾਉਣ ਲਈ ਬਲ ਅਤੇ ਬਲੀਦਾਨ ਦੇ ਦੋਵੇਂ ਤੱਤ ਗੁਰੂ ਸਾਹਿਬਾਨ ਨੇ ਆਪਣੀ ਵਿਚਾਰਧਾਰਾ ਅਤੇ ਵਿਵਹਾਰ ਰਾਹੀਂ ਦਿੱਤੇ। ਇਸ ਨੂੰ ਧਰਮ ਯੁੱਧ ਦਾ ਨਾਂ ਦਿੱਤਾ। ਇਸ ਧਰਮ ਯੁੱਧ ਦਾ ਮਨੋਰਥ ਸਿਧਾਂਤ ਨਾਲ ਪ੍ਰਤੀਬਧਤਾ ਅਤੇ ਬਦੀ ਨਾਲ ਹਰ

ਪੱਖੋਂ ਵਿਰੋਧ ਤੇ ਸੰਘਰਸ਼ ਦਾ ਸੀ। ਦ੍ਰਿੜ੍ਹਤਾ ਰੱਖਣੀ, ਝੁਕਣਾ ਅਤੇ ਭੱਜਣਾ ਨਹੀਂ:

*ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥੩੪॥ (ਪੰਨਾ ੩੪੨)*

ਸਿੱਖ ਧਰਮ ਦੀ ਪਰੰਪਰਕ ਰਵਾਇਤ ਹੈ ਕਿ ਜਦੋਂ ਕਿਸੇ ਮਜ਼ਲੂਮ ਦੀ ਬਾਂਹ ਫੜ ਲਈ ਜਾਂਦੀ ਹੈ ਤਾਂ ਉਸ ਨੂੰ ਤੋੜ ਨਿਭਾਉਣਾ ਹੀ ਧਰਮ ਹੈ:

*ਗੁਰੂ ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨ ਛੋਡੀਏ।*
*ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਹਿ ਨ ਛੋੜੀਏ। (ਚਾਂਦ ਕਵੀ)*

ਇਸ ਵਿਚਾਰਧਾਰਾ ਵਿਚ ਸ਼ਹਾਦਤ ਪਰੰਪਰਾ ਦਾ ਮੂਲ ਰੂਪ ਵਿਦਮਾਨ ਸੀ। ਸ਼ਹਾਦਤ ਦਾ ਅਰਥ ਹੱਕ, ਸੱਚ, ਨਿਆਂ ਅਤੇ ਧਰਮ ਦੇ ਸੱਚ ਹੋਣ ਲਈ ਗਵਾਹੀ ਦੇਣਾ ਹੈ। ਗਵਾਹੀ ਲਈ ਸ਼ਹੀਦੀ ਪਰਮ ਅਵੱਸ਼ਕ ਹੈ। ਇਹ ਸ਼ਹੀਦੀ ਹਰ ਕੋਈ ਨਹੀਂ ਦੇ ਸਕਦਾ। ਇਸ ਲਈ ਅਸੂਲ-ਪ੍ਰਸਤੀ ਤੇ ਦ੍ਰਿੜ੍ਹਤਾ ਲੋੜੀਂਦੀ ਹੈ। ਅਸੂਲ ਲਈ ਮੌਤ ਨੂੰ ਗਲ੍ਹੇ ਕੇਵਲ ਸੂਰਮਾ ਹੀ ਲਾਉਂਦਾ ਹੈ। ਕੁਰਬਾਨੀ ਦੇਣੀ ਕੇਵਲ ਸੂਰਮਿਆਂ ਦਾ ਹੀ ਅਧਿਕਾਰ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯-੮੦)*

ਸਿੱਖ ਧਰਮ ਦਾ ਇਤਿਹਾਸ ਕੁਰਬਾਨੀਆਂ ਦਾ ਇਤਿਹਾਸ ਹੈ। ਨਾਨਕ ਨਿਰਮਲ ਪੰਥ ਦੇ ਪਾਂਧੀਆਂ ਨੇ ਦੋ ਤਰ੍ਹਾਂ ਨਾਲ ਕੁਰਬਾਨੀਆਂ ਦੇ ਕੇ ਆਪਣੇ ਇਤਿਹਾਸ ਨੂੰ ਅਮੀਰ ਬਣਾਇਆ। ਪਹਿਲਾ ਢੰਗ ਸੀ— ਅਨਿਆਂ ਤੇ ਜ਼ੁਲਮ ਦਾ ਟਾਕਰਾ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦ ਹੋਣਾ। ਦੂਜਾ ਤਰੀਕਾ ਸੀ— ਪਾਪ ਦੀ ਜੰਞ ਨਾਲ ਆਹਮੋ-ਸਾਹਮਣੇ ਦੋ ਹੱਥ ਕਰਦਿਆਂ ਸ਼ਹੀਦ ਹੋਣਾ। ਕੁਰਬਾਨੀਆਂ ਦੀ ਅਨੂਠੀ ਗਾਥਾ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਉੱਕਰੀ ਹੋਈ ਹੈ। ਬਾਬਰ ਦੀਆਂ ਚੱਕੀਆਂ ਪੀਹਣ ਦੇ ਜ਼ੁਲਮ ਤੋਂ ਸ਼ੁਰੂ ਹੋਇਆ ਇਹ ਇਤਿਹਾਸ ਤੱਤੀਆਂ ਤਵੀਆਂ 'ਤੇ ਬੈਠ ਭਾਣੇ ਨੂੰ ਮਿੱਠਾ ਕਰਕੇ ਮੰਨਦਾ, 'ਕਲੂ ਮੈ ਸਾਕਾ' ਵਰਤਾ ਕੇ ਸਿਰਰ ਨਹੀਂ ਦਿੰਦਾ। ਉਬਲਦੀਆਂ ਦੇਗਾਂ ਵਿਚ ਉਬਾਲੇ ਖਾਂਦਾ-ਬੰਦ-ਬੰਦ ਕਟਵਾ, ਚਰਖੜੀਆਂ ਚੜ੍ਹ, ਮਾਸੂਮ ਦਿਲਾਂ ਦੇ ਟੁੱਕੜਿਆਂ ਨੂੰ ਗਲ਼ ਵਿਚ ਪਵਾ, ਚੱਕੀਆਂ ਪੀਂਹਦਾ, ਖੋਪਰੀ ਉਤਰਵਾ, ਸਿੱਖੀ ਸਿਦਕ ਨੂੰ ਕੇਸਾਂ-ਸੁਆਸਾਂ ਸੰਗ ਨਿਭਾ ਕੇ ਚਾਰ ਚੰਨ ਲਾਉਂਦਾ ਹੈ। ਦੂਜੇ ਪਾਸੇ ਜੁਝਾਰੂ ਨੀਤੀ ਦੇ ਅਮਲ ਰਾਹੀਂ ਸ੍ਰੀ ਅੰਮ੍ਰਿਤਸਰ, ਮਹਿਰਾਜ, ਹਰਿਗੋਬਿੰਦਪੁਰਾ, ਕਰਤਾਰਪੁਰ ਵਿਚਲੇ ਪਹਿਲੇ ਇਮਤਿਹਾਨਾਂ ਵਿੱਚੋਂ ਪਾਸ ਹੋ ਕੇ ਭੰਗਾਣੀ, ਨਿਰਮੋਹ, ਸ੍ਰੀ ਅਨੰਦਪੁਰ ਸਾਹਿਬ ਸਰਸਾ ਕੰਢੇ ਦੇ ਮੈਦਾਨਾਂ ਵਿਚ ਲੜਦਾ ਹੋਇਆ ਇਹ ਇਤਿਹਾਸ ਚਮਕੌਰ ਦੀ ਗੜ੍ਹੀ ਵਿਚ ਪਾਸ ਹੋ ਜਾਂਦਾ ਹੈ। ਸਰਹੰਦ ਵਿਚ ਹਕੂਮਤ ਦੀਆਂ ਨੀਹਾਂ ਖੋਖਲੀਆਂ ਕਰਦਿਆਂ ਆਪਣੀਆਂ ਨੀਹਾਂ ਪੱਕੀਆਂ ਕਰ ਕੇ ਖਿਦਰਾਣੇ ਦੀ ਢਾਬ 'ਤੇ ਟੁੱਟੀ ਗੰਢ ਕੇ, ਸਰਹੰਦ ਵਿਚ ਸੁਹਾਗਾ ਫੇਰ, ਗੁਰਦਾਸ ਨੰਗਲ, ਜੰਗਲਾਂ, ਬੇਲਿਆਂ, ਛੰਭਾਂ (ਕਾਹਨੂੰਵਾਨ) ਅਤੇ ਮੈਦਾਨਾਂ (ਕੁਪ-ਰੋਹੀੜੇ) ਵਿਚ ਘੱਲੂਘਾਰੇ ਬਣਾਉਂਦਾ ਇਹ ਇਤਿਹਾਸ ਫ਼ਤਿਹ ਪਾਉਂਦਾ ਹੈ। ਚੜ੍ਹਦੀ ਕਲਾ ਦੇ ਇਸ ਇਤਿਹਾਸ ਦੀ ਗੁਣ-ਵੱਖਰਤਾ ਇਹ ਵੀ ਹੈ ਕਿ ਹਜ਼ਾਰਾਂ ਸ਼ਹੀਦ ਕਰਵਾ ਕੇ ਵੀ ਸਿੱਖ ਮਲਾਲ ਵਿਚ ਇਹ ਕਹਿਣ ਦਾ ਜਿਗਰਾ ਰੱਖਦਾ ਹੈ- ਜੋ ਖੋਟ ਸੀ ਉਹ ਜਾਂਦੀ ਰਹੀਂ, ਹੁਣ ਤਤ ਖ਼ਾਲਸਾ ਰਹਿ ਗਿਆ।'

ਤਤਕਾਲੀ ਕਾਰਨ- ਛੋਟੇ ਘੱਲੂਾਰੇ ਦੇ ਵਾਪਰਨ ਪਿੱਛੇ ਕਈ ਕਾਰਨ ਸਨ। ੧੭੧੬ ਈ. ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਮੁਗ਼ਲ ਹਕੂਮਤ ਦੁਆਰਾ ਸਖ਼ਤੀਆਂ ਦਾ ਦੌਰ ਸ਼ੁਰੂ ਹੋ ਗਿਆ। ਫ਼ਰੁੱਖਸੀਅਰ ਸਮੇਂ ਅਬੁਦਸਮਦ ਖਾਨ ਨੂੰ ਪੰਜਾਬ ਦਾ ਗਵਰਨਰ ਬਣਿਆ ਰਹਿਣ ਦਿੱਤਾ ਅਤੇ ਸਿੱਖਾਂ ਨੂੰ ਮਾਰਨ ਦੇ ਲਈ ਹੋਰ ਅਧਿਕਾਰ ਦੇ ਦਿੱਤੇ। ਜ਼ੁਲਮਾਂ ਦਾ ਐਸਾ ਚੱਕਰ ਚਲਿਆ ਕੇ ਜਿੱਥੋਂ ਬਚ ਨਿਕਲਣਾ ਔਖਾ ਸੀ। ਸਖ਼ਤੀ ਦੇ ਇਸ ਦੌਰ ਵਿਚ ਸਿੱਖਾਂ ਨੇ ਕਾਹਨੂੰਵਾਨ ਦੇ ਛੰਭਾਂ, ਮਾਲਵੇ ਅਤੇ ਰਾਜਸਥਾਨ ਇਲਾਕਿਆਂ ਵਿਚ ਨਵੇਂ ਟਿਕਾਣੇ ਬਣਾ ਲਏ। ਪੰਜਾਬ ਦਾ ਮੈਦਾਨ ਲੱਗਭਗ ਖਾਲੀ ਸੀ। ਫ਼ਰੁੱਖਸੀਅਰ ਦੀ ਮੌਤ ਤੋਂ ਬਾਅਦ ਪੰਜਾਬ ਦਾ ਗਵਰਨਰ ਕੁਝ ਢਿੱਲਾ ਪੈ ਗਿਆ। ਸਿੱਖ ਫਿਰ ਛੁਪਣਗਾਹਾਂ 'ਚੋਂ ਬਾਹਰ ਆ ਕੇ ਮੁੜ ਚੜ੍ਹਦੀ ਕਲਾ ਵਿਚ ਹੋ ਗਏ। ਏਸੇ ਸਮੇਂ *ਹਰਸਾ ਮਾਰਿਆ ਦੇਵਾ ਨੱਠਾ ਅਸਲਾ ਗਈ ਲਾਹੌਰ* ਦਾ ਅਖਾਣ ਮੂੰਹ ਚੜ੍ਹ ਗਿਆ। ਅਜਿਹੀ ਸਥਿਤੀ ਵੇਖ ਕੇ ਦਿੱਲੀ ਦੇ ਵਜ਼ੀਰ ਮੁਹੰਮਦ ਅਮੀਨ ਖਾਨ ਨੇ ਆਪਣੇ ਜੁਆਈ ਅਤੇ ਅਬੁਦਸਮਦ ਖਾਂ ਦੇ ਪੁੱਤਰ ਜਕਰੀਆ ਖਾਨ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ। ਜਕਰੀਆ ਖਾਨ ਨੇ ਦੋ-ਧਾਰੀ ਨੀਤੀ ਨਰਮੀ ਤੇ ਸਖ਼ਤੀ ਅਪਣਾਈ ਨਰਮੀ ਕਰਦਿਆਂ ਉਸ ਨੇ ਕਈ ਅਹੁਦੇ ਸਿੱਖਾਂ ਦੇ ਹਵਾਲੇ ਕਰ ਦਿੱਤੇ। ਇਸ ਦੇ ਨਾਲ ਹੀ ਨਿੱਕੇ-ਨਿੱਕੇ ਬਹਾਨੇ ਬਣਾ ਕੇ ਸਿੱਖਾਂ ਨੂੰ ਸ਼ਹੀਦ ਵੀ ਕਰ ਦਿੱਤਾ ਜਾਂਦਾ ਸੀ, ਏਸੇ ਸਮੇਂ ਭਾਈ ਤਾਰਾ ਸਿੰਘ ਅਤੇ ਹੋਰ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਜਾਂਦਾ ਹੈ।

ਇਸ ਸ਼ਹੀਦੀ ਨੇ ਮਾਝੇ ਦੇ ਸਿੱਖਾਂ ਵਿਚ ਜੋਸ਼ ਦਾ ਭਾਂਬੜ ਬਾਲ ਦਿੱਤਾ। ਪੰਥ ਨੇ ਗੁਰਮਤਾ ਕੀਤਾ ਕਿ ਸ਼ਾਹੀ ਹਕੂਮਤ ਦੇ ਖ਼ਜ਼ਾਨੇ ਆਪਣੇ ਕਬਜ਼ੇ ਕੀਤੇ ਜਾਣ। ਦੂਜਾ- ਘੋੜੇ ਅਤੇ ਹਥਿਆਰਾਂ ਲਈ ਉੱਦਮ ਕੀਤਾ ਜਾਵੇ। ਤੀਜਾ- ਹਕੂਮਤ ਦੇ ਸਹਾਇਕਾਂ ਤੇ ਖੁਸ਼ਾਮਦੀਆਂ ਨੂੰ ਦੰਡ ਦਿੱਤੇ ਜਾਣ। ਖਾਲਸਾ ਪੰਥ ਨੇ ਜ਼ਕਰੀਆ ਖਾਨ ਦੇ ਨੱਕ ਵਿਚ ਦਮ ਕਰ ਦਿੱਤਾ। ਸਿੰਘਾਂ ਦੀ ਹੋਂਦ ਉਸ ਲਈ ਦੁਖਦਾਈ ਹੋਈ ਜਾਂਦੀ ਸੀ। ਸਿੰਘਾਂ ਨੇ ਲਾਹੌਰ 'ਤੇ ਹੱਲੇ ਕੀਤੇ। ਇਸ ਲਈ ਉਸ ਨੇ ਦਿੱਲੀ ਦੀ ਸਰਕਾਰ ਨੂੰ ਸੁਝਾਅ ਦਿੱਤਾ ਛਲ ਕਰਕੇ ਵੱਸ ਵਿਚ ਕਰਨਾ ਚਾਹੀਦਾ ਹੈ:

*ਗੁੜ ਦਿਤੈ ਦੁਸ਼ਮਨ ਮਰੈ ਕਿਮ ਮਹੁਰੋ ਖਰੀਦੀਏ ਧਾਇ।*
*ਕਹੈ ਸਿਆਨੇ ਗਲ ਇਮੈ ਟੁੱਕ ਪਾਏ ਕੁੱਤਾ ਨ ਕਟਾਇ॥੧੦॥*
*ਕਹੋ ਤੋ ਉਸ ਸੋ ਛਲ ਕੋਊ ਕੀਜੈ। ਫਿਰ ਮਾਰ ਲੇਹਿ ਜਬ ਆਵਨ ਪਤੀਜੈ।*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਛਲ ਭਰੀ ਨੀਤੀ-ਅਧੀਨ ਜਕਰੀਆ ਖਾਨ ਨੇ ੧੭੩੩ ਈ. ਦੇ ਅਰੰਭ ਵਿਚ ਸਰਦਾਰ ਸੁਬੇਗ ਸਿੰਘ ਹੱਥ ਦੀਪਾਲਪੁਰ, ਕੰਗਨਵਾਲ ਤੇ ਝਬਾਲ ਇਲਾਕਿਆਂ ਦੇ ਮਾਮਲੇ ਦੀ ਜਾਗੀਰ ਭੇਜਣ ਦਾ ਫੈਸਲਾ ਕੀਤਾ ਜੋ ਉਸ ਸਮੇਂ ਸਰਕਾਰੇ-ਦਰਬਾਰੇ ਚੰਗੀ ਪਹੁੰਚ ਰੱਖਦੇ ਸਨ। ਖ਼ਾਲਸਾ ਪੰਥ ਦੇ ਮੁਖੀ ਆਗੂ ਜਥੇਾਦਰ ਦਰਬਾਰਾ ਸਿੰਘ, ਜਥੇਦਾਰ ਬੁੱਢਾ ਸਿੰਘ, ਜਥੇਦਾਰ ਕਪੂਰ ਸਿੰਘ, ਜਥੇਦਾਰ ਜੱਸਾ ਸਿੰਘ ਆਦਿ ਇਨ੍ਹਾਂ ਸਭ ਨੇ *ਹਮ ਕੋ ਲੋੜ ਨਿਵਾਬੀ ਨਹੀ* ਕਹਿ ਠੁਕਰਾ ਦਿੱਤੀ। ਇਸ ਦੀ ਥਾਂ ਅੱਗੋਂ *ਹਮਕੋ ਸਤਿਗੁਰ ਬਚਨ ਪਾਤਸ਼ਾਹੀ* ਅਤੇ

*ਹਮ ਰਾਖਤ ਪਾਤਿਸਾਹੀ ਦਾਵਾ* ਅਖੀਰ ਪੰਥ ਨੇ ਸਮੇਂ ਦੀ ਲੋੜ ਅਤੇ ਸਰਦਾਰ ਸੁਬੇਗ ਸਿੰਘ ਦੇ ਜ਼ੋਰ ਦੇਣ 'ਤੇ ਜਥੇਦਾਰ ਕਪੂਰ ਸਿੰਘ ਨੂੰ ਨਵਾਬੀ ਦੇ ਦਿੱਤੀ।

ਇਸ ਨਾਲ ਸਿੱਖਾਂ ਦਾ ਸਾਹ ਥੋੜਾ ਸੌਖਾ ਹੋਇਆ। ਸਰਕਾਰ ਨੂੰ ਆਸ ਸੀ ਕਿ ਸਿੱਖ ਤਲਵਾਰਾਂ ਨੂੰ ਹਲਾਂ ਦੇ ਫਾਲਾਂ ਵਿਚ ਬਦਲ ਲੈਣਗੇ, ਪਰ ਕਿਉਂਕਿ ਸਿੱਖ ਰਾਜਸੀ ਸੁਤੰਤਰਤਾ ਦਾ ਸੁਆਦ ਚੱਖ ਬੈਠੇ ਸਨ। ਇਸ ਲਈ ਮੌਕਾ ਹਥਿਆਉਣ ਦੇ ਮੌਕੇ ਦੀ ਉਡੀਕ ਵਿਚ ਸਨ। ਪਹਿਲਾਂ ਦੋ ਜਥੇ— ਬੁੱਢਾ ਦਲ ਅਤੇ ਤਰੁਨਾ ਦਲ ਸਨ। ਇਨ੍ਹਾਂ ਨੇ ਅੱਗੋਂ ਬਾਬਾ ਦੀਪ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਬਿਨੋਦ ਸਿੰਘ, ਭਾਈ ਦਸੌਂਦਾ ਸਿੰਘ ਅਤੇ ਭਾਈ ਵੀਰੂ ਸਿੰਘ ਦੀ ਅਗਵਾਈ ਹੇਠ ਪੰਜ ਜਥੇ ਬਣਾ ਦਿੱਤੇ। ਖਾਲਸਾ ਪੰਥ ਦੀ ਇਸ ਨਵੀ ਵਿਉਂਤਬੰਦੀ ਨੇ ਹਕੂਮਤ ਦੇ ਮਨ ਵਿਚ ਡਰ ਪੈਦਾ ਕਰ ਦਿੱਤਾ। ਜਿਸ ਕਰਕੇ ੧੭੩੫ ਈ. ਵਿਚ ਜਾਗੀਰ ਜਬਤ ਕਰ ਲਈ ਗਈ। ਪੰਥ ਹਕੂਮਤ ਨਾਲ ਦੋ-ਹੱਥ ਕਰਨ ਲਈ ਵਿਹਲਾ ਹੋ ਗਿਆ। ਲਾਹੌਰ ਦੇ ਦੀਵਾਨ ਲਖਪਤ ਰਾਏ ਨੇ ਬੁੱਢਾ ਦਲ ਨੂੰ ਬਾਰੀ ਦੁਆਬ ਦੇ ਇਲਾਕੇ ਵਿੱਚੋਂ ਕੱਢ ਦਿੱਤਾ। ਏਸੇ ਸਮੇਂ ਦੀਵਾਨ ਲਖਪਤ ਰਾਇ ਨਾਲ ਹੋਰ ਵੀ ਝੜਪਾਂ ਹੋਈਆਂ। ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਕਬਜ਼ਾ ਕਰ ਲਿਆ। ੧੭੩੮ ਈ. ਵਿਚ ਸਿੱਖਾਂ ਦੁਆਰਾ ਦੀਵਾਲੀ ਮਨਾਉਣ ਤੇ ਉਸ ਪਿੱਛੇ ਹੋਈਆਂ ਘਟਨਾਵਾਂ ਕਰਕੇ ਭਾਈ ਮਨੀ ਸਿੰਘ ਜੀ ਸ਼ਹੀਦ ਹੋ ਗਏ। ੧੭੩੪ ਈ. ਵਿਚ ਨਾਦਰ ਸ਼ਾਹ ਦੀ ਦਿੱਤੀ ਇਸ ਚਿਤਾਵਨੀ ਕਿ— "ਯਾਦ ਰੱਖਣਾ ਉਹ ਦਿਨ ਦੂਰ ਨਹੀਂ ਜਦੋਂ ਇਹ ਬਾਗੀ ਤੇਰੇ ਮੁਲਕ ਉੱਤੇ ਕਬਜ਼ਾ ਕਰ ਲੈਣਗੇ।" ਨੇ ਜ਼ਕਰੀਆ ਖਾਨ ਨੂੰ ਚੁਕੰਨਾ ਕਰ ਦਿੱਤਾ ਅਤੇ ਉਸ ਨੇ ਸਿੱਖਾਂ ਵਿਰੁੱਧ ਸਖਤੀ ਅਰੰਭ ਕਰ ਦਿੱਤੀ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਸਿੱਖਾਂ ਦੇ ਲੁੱਟਣ, ਮਾਰਨ ਨੂੰ ਜਾਇਜ਼ ਕਰਾਰ ਦਿੱਤਾ ਗਿਆ। ਸਭ ਚੌਧਰੀ, ਮੁਕੱਦਮ ਸਿੱਖਾਂ ਮਗਰ ਪੈ ਗਏ। ਛੀਨੇ ਦਾ ਕਰਮਾ, ਤਲਵੰਡੀ ਦਾ ਰਾਮਾ ਰੰਧਾਵਾ, ਨੌਸ਼ਹਿਰੇ ਢਾਲੇ ਦਾ ਸਾਹਿਬ ਰਾਏ ਸੰਧੂ ਸਿੱਖਾਂ ਨੂੰ ਮਾਰਨ ਲਈ ਅੱਗੇ ਲੱਗੇ ਹੋਏ ਸਨ। ਚੌਧਰੀਆਂ ਵਿਚ ਮੰਡਿਆਲੀ ਦੇ ਮੱਸੇ ਰੰਗੜ ਨੇ ਅੱਤ ਕਰ ਦਿੱਤੀ ਸੀ। ਸ੍ਰੀ ਦਰਬਾਰ ਸਾਹਿਬ ਨੂੰ ਉਸ ਨੇ ਨਾਚ-ਘਰ ਬਣਾ ਲਿਆ ਸੀ। ਸਰਦਾਰ ਸੁੱਖਾ ਸਿੰਘ ਮਾੜੀ ਕੰਬੋਕੇ ਅਤੇ ਸਰਦਾਰ ਮਹਿਤਾਬ ਸਿੰਘ ਨੇ ਮੱਸੇ ਰੰਘੜ ਨੂੰ ਤਾਂ ਸੋਧਾ ਲਾ ਦਿੱਤਾ। ੧੭੪੫ ਈ. ਪੂਹਲੇ ਪਿੰਡ ਦੇ ਭਾਈ ਤਾਰੂ ਸਿੰਘ ਦੀ ਖੋਪਰੀ ਉਤਾਰ ਕੇ ਸ਼ਹੀਦ ਕਰ ਦਿੱਤਾ। ਇਸ ਸਮੇਂ ਜ਼ਕਰੀਆ ਖਾਨ ਨੂੰ ਪਿਸ਼ਾਬ ਦਾ ਬੰਨ੍ਹ ਪੈਣ ਅਤੇ ਭਾਈ ਤਾਰੂ ਸਿੰਘ ਦੀਆਂ ਜੁੱਤੀਆਂ ਵੱਜਣ ਨਾਲ ਮੌਤ ਹੋ ਗਈ। ਉਸ ਪਿੱਛੋਂ ਉਸ ਦਾ ਪੁੱਤਰ ਯਹੀਆ ਖਾਨ ਜੋ ਆਪਣੇ ਪੁਰਖਿਆਂ ਦੀ ਤਰ੍ਹਾਂ ਹੀ ਨਿਰਦਈ ਸੀ, ਗੱਦੀ ਉੱਤੇ ਬੈਠਾ। ਉਸ ਨੇ ਆਉਂਦਿਆਂ ਹੀ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀਆਂ ਉੱਤੇ ਚੜ੍ਹਾ ਕੇ ਸ਼ਹੀਦ ਕਰ ਦਿੱਤਾ। ਯਹੀਆ ਖਾਨ ਨੇ ਲਖਪਤ ਰਾਏ ਨੂੰ ਦੀਵਾਨ ਦੀ ਪਦਵੀ ਉੱਤੇ ਪੱਕਿਆਂ ਕਰ ਦਿੱਤਾ। ਉਸ ਦਾ ਭਰਾ ਜਸਪਤ ਰਾਏ ਐਮਨਾਬਾਦ ਦਾ ਫੌਜਦਾਰ ਸੀ। ਦੋਹਾਂ ਭਰਾਵਾਂ ਨੇ ਸਿੱਖਾਂ ਵਿਰੁੱਧ ਸਖ਼ਤੀ ਕਰਨੀ ਸ਼ੁਰੂ ਕਰ ਦਿੱਤੀ। ਇਸ ਸਖਤੀ ਨਾਲ ਲਾਹੌਰ ਦੇ ਹਿੰਦੂ ਵੀ ਪਰੇਸ਼ਾਨ ਹੋ ਗਏ। ਇਲਾਕੇ ਦੇ ਜਿੰਮੀਂਦਾਰ ਤੰਗ ਆ ਕੇ ਖਾਲਸਾ ਪੰਥ ਨਾਲ ਮਿਲ ਗਏ। ਸਿੱਖਾਂ ਦਾ ਇਕ ਜਥਾ ਦੁਸ਼ਮਣ

ਵੱਲੋਂ ਧੱਕਿਆ ਹੋਇਆ ਐਮਨਾਬਾਦ ਦੇ ਇਲਾਕੇ ਵੱਲ ਨਿਕਲ ਆਇਆ ਅਤੇ ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣੇ ਗੁਰੂ-ਅਸਥਾਨ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨ ਕਰਨ ਲਈ ਰੁਕਿਆ। ਭਾਈ ਰਤਨ ਸਿੰਘ (ਭੰਗੂ) ਦੇ ਕਥਨ ਅਨੁਸਾਰ ਸਿੰਘਾਂ ਨੇ ਜਸਪਤ ਰਾਏ ਤੋਂ ਸ਼ਹਿਰ ਵਿਚ ਆਪਣੇ ਖਾਣ-ਪੀਣ ਲਈ ਰਸਦ ਖਰੀਦਣ ਦੀ ਆਗਿਆ ਮੰਗੀ ਤੇ ਕਿਹਾ ਕਿ ਉਹ ਰਾਤ ਇੱਥੇ ਟਿਕ ਕੇ ਅਗਲੇ ਦਿਨ ਚਲੇ ਜਾਣਗੇ। ਜਸਪਤ ਰਾਏ ਨੇ ਸਿੱਖਾਂ ਨੂੰ ਉੱਥੋਂ ਕੱਢਣ ਲਈ ਹੱਲਾ ਬੋਲ ਦਿੱਤਾ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਲੜਾਈ ਸਮੇਂ ਇਕ ਰੰਘਰੇਟੇ ਸਿੱਖ ਭਾਈ ਨਿਬਾਹੂ ਸਿੰਘ ਨੇ ਜਸਪਤ ਰਾਏ ਦੇ ਹਾਥੀ ਉੱਤੇ ਚੜ੍ਹ ਕੇ ਉਸ ਦਾ ਸਿਰ ਵੱਢ ਦਿੱਤਾ। ਇਸ ਨਾਲ ਦੁਸ਼ਮਣ ਦੀਆਂ ਫੌਜਾਂ ਵਿਚ ਭਾਜੜ ਮੱਚ ਗਈ। ਖਾਲਸੇ ਨੇ ਮੈਦਾਨ ਮਾਰ ਲਿਆ।

ਘਟਨਾਵਲੀ-ਜਸਪਤ ਰਾਏ ਦੀ ਮੌਤ ਦੀ ਖ਼ਬਰ ਜਦੋਂ ਲਖਪਤ ਰਾਏ ਨੂੰ ਮਿਲੀ ਤਾਂ ਉਹ ਗੁੱਸੇ ਨਾਲ ਪਾਗਲ ਹੋ ਉੱਠਿਆ। ਉਹ ਲਾਹੌਰ ਦੇ ਨਵਾਬ ਕੋਲ ਆਇਆ ਅਤੇ ਆਪਣੀ ਪੱਗ ਉਸ ਦੇ ਪੈਰਾਂ 'ਤੇ ਰੱਖ ਕੇ ਸਹੁੰ ਖਾਧੀ ਕੇ ਉਹ ਇਸ ਪੱਗ ਨੂੰ ਸਿੱਖਾਂ ਦਾ ਨਾਮ-ਓ-ਨਿਸ਼ਾਨ ਮਿਟਾ ਕੇ ਹੀ ਆਪਣੇ ਸਿਰ ਉੱਪਰ ਰੱਖੇਗਾ। ਉਸ ਨੇ ਹੋਰ ਕਿਹਾ— "ਮੈਂ ਖੱਤਰੀ ਹਾਂ, ਇਕ ਖੱਤਰੀ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਖਾਲਸੇ ਦੀ ਸਿਰਜਣਾ ਕੀਤੀ ਹੈ। ਦੂਜਾ ਖੱਤਰੀ (ਲਖਪਤ ਰਾਏ) ਸਿੱਖਾਂ ਦਾ ਨਾਂ ਖਤਮ ਕਰ ਦੇਵੇਗਾ।" ਭਾਈ ਰਤਨ ਸਿੰਘ (ਭੰਗੂ) ਦੇ ਸ਼ਬਦਾਂ ਵਿਚ:

*ਯਹ ਪੰਥ ਫਦੂਲ ਫਦੂਲੀਏ ਖੱਤ੍ਰੀ ਜਾਤ ਸੁ ਕੀਨ।*
*ਮੈ ਅਬ ਖਤ੍ਰੀ ਤੌ ਰਹਾਂ ਪੰਥ ਰਲਾਵੋਂ ਦੀਨ।* *(ਸ੍ਰੀ ਗੁਰੂ ਪੰਥ ਪ੍ਰਕਾਸ਼)*

ਉਸ ਨੇ ਸਿੱਖਾਂ ਵਿਰੁੱਧ ਕਾਰਵਾਈ ਅਰੰਭਦਿਆਂ ਲਾਹੌਰ ਦੇ ਸਾਰੇ ਸਿੱਖਾਂ ਨੂੰ ਪਕੜ ਲਿਆ। ਸਿਆਣੇ ਮੁਖੀ ਸ਼ਹਿਰੀਆਂ ਜਿਨ੍ਹਾਂ ਵਿਚ ਗੁਸਾਈਂ ਭਗਤ, ਦੀਵਾਨ ਕੌੜਾ ਮੱਲ, ਦੀਵਾਨ ਲਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ, ਚੌਧਰੀ ਜਵਾਹਰ ਮੱਲ ਆਦਿ ਸ਼ਾਮਿਲ ਸਨ, ਨੇ ਹਜ਼ਾਰਾਂ ਬੇਕਸੂਰ ਲੋਕਾਂ ਦਾ ਖ਼ੂਨ ਡੋਲਣ ਤੋਂ ਖਾਸ ਕਰਕੇ ਸੋਮਵਾਰ ਦੀ ਮੱਸਿਆ ਵਾਲੇ ਦਿਨ ਤੋਂ ਰੋਕਿਆ, ਪਰ ਉਸ ਨੇ ਕਿਸੇ ਦੀ ਨਾ ਸੁਣੀ ਅਤੇ ਸਭ ਫੜੇ ਹੋਏ ਸਿੱਖ ਕਤਲ ਕਰਵਾ ਦਿੱਤੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਥਾਂ ਪੋਥੀ, ਗੁੜ ਦੀ ਥਾਂ ਰੋੜੀ ਸ਼ਬਦ ਕਹਿਣ ਦਾ ਆਦੇਸ਼ ਦਿੱਤਾ। ਪਾਵਨ ਗ੍ਰੰਥਾਂ ਨੂੰ ਜਲਾ ਦਿੱਤਾ। ਅੰਮ੍ਰਿਤ ਸਰੋਵਰ ਮਿੱਟੀ ਨਾਲ ਪੂਰ ਦਿੱਤਾ। ਇਕ ਵੱਡੀ ਫ਼ੌਜ ਯਹੀਆ ਖਾਨ ਅਤੇ ਲਖਪਤ ਰਾਏ ਦੀ ਨਿੱਜੀ ਕਮਾਨ ਹੇਠ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਨਿਕਲ ਤੁਰੀ। ਇਸ ਸਮੇਂ ਸਿੱਖਾਂ ਦਾ ਇਕ ਵੱਡਾ ਜਥਾ ਜਿਨ੍ਹਾਂ ਦੀ ਗਿਣਤੀ ੧੫,੦੦੦ ਦੇ ਕਰੀਬ ਦੱਸੀ ਜਾਂਦੀ ਹੈ, ਕਾਹਨੂੰਵਾਨ ਦੀ ਛੰਭ ਵਿਚ ਛੁਪਿਆ ਬੈਠਾ ਸੀ ਦਾ ਖੁਰਾ ਨਪਦਿਆਂ ਲਖਪਤ ਰਾਏ ਆਣ ਪਹੁੰਚਾ। ਸੈਨਾ ਦੀ ਇਕ ਟੁਕੜੀ ਨੇ ਤੋਪਾਂ ਦੀ ਮਦਦ ਨਾਲ ਸਿੱਖਾਂ ਨੂੰ ਕਾਹਨੂੰਵਾਨ ਵਿੱਚੋਂ ਕੱਢ ਕੇ ਰਾਵੀ ਵੱਲ ਧੱਕ ਦਿੱਤਾ ਉਹ ਬਸੌਲੀ ਦੀਆਂ ਪਹਾੜੀਆਂ ਵੱਲ ਨਿਕਲਣ ਦੀ ਸੋਚ ਰਹੇ ਸਨ ਕਿ ਅੱਗੋਂ ਪਹਾੜੀਆਂ ਨੇ ਗੋਲੀਆਂ ਤੇ ਪੱਥਰਾਂ ਨਾਲ ਸਿੱਖਾਂ ਦਾ ਬਹੁਤ ਨੁਕਸਾਨ ਕੀਤਾ। ਸਥਿਤੀ ਬੜੀ ਖਤਰਨਾਕ ਸੀ ਇਕ ਪਾਸੇ ਸਿੱਧਾ ਪਹਾੜ ਤੇ ਵੈਰੀ ਵਜੋਂ ਉਨ੍ਹਾਂ 'ਤੇ ਮੌਤ ਵਰ ਰਹੀ

ਸੀ ਦੂਜੇ ਪਾਸੇ ਦਰਿਆ ਦਾ ਹੜ੍ਹ ਪਿੱਛੇ ਮੁਗ਼ਲ ਫੌਜ। ਸਿੰਘਾਂ ਪਾਸ ਨਾ ਖ਼ੁਰਾਕ ਸੀ ਨਾ ਅਸਲਾ। ਉਨ੍ਹਾਂ ਨੇ ਪਿੱਛੇ ਮੁੜਨ ਅਤੇ ਮਾਝੇ ਵੱਲ ਜਾਣ ਦਾ ਫੈਸਲਾ ਕੀਤਾ। ਦਰਿਆ ਰਾਵੀ ਦੇ ਹੜ੍ਹ ਦੀ ਥਹੁ ਪਾਉਂਦੇ ਡੱਲੇਵਾਲੀਏ ਸਰਦਾਰ ਗੁਰਦਿਆਲ ਸਿੰਘ ਦੇ ਦੋ ਭਰਾ ਰੁੜ੍ਹ ਗਏ। ਇਸ ਸਮੇ ਸਿਰ ਤਲੀ 'ਤੇ ਧਰ ਕੇ ਕੁਝ ਸਿੰਘ ਪਹਾੜਾਂ ਵੱਲ ਨਿਕਲ ਤੁਰੇ ਕੁਝ ਦੁਸ਼ਮਣਾਂ ਦੇ ਵਿੱਚੋਂ ਦੀ ਰਾਹ ਬਣਾ ਕੇ ਭੱਜ ਗਏ। ਖਾਲਸਾ ਸੈਨਾ ਦਾ ਮੁੱਖ ਜਥਾ ਜਥੇਦਾਰ ਸੁੱਖਾ ਸਿੰਘ ਦੀ ਅਗਵਾਈ ਹੇਠ ਪਿੱਛਾ ਕਰ ਰਹੀ ਸੈਨਾ ਤੇ ਟੁੱਟ ਕੇ ਪੈ ਗਿਆ। ਲਖਪਤ ਰਾਏ ਉੱਤੇ ਹਮਲਾ ਕਰਨ ਦੇ ਯਤਨ ਵਿਚ ਉਸ ਦੀ ਲੱਤ ਉੱਤੇ ਗੋਲੀ ਲੱਗੀ। ਬਾਕੀ ਸਿੱਖਾਂ ਦਾ ਜੰਗਲਾਂ ਵਿਚ ਪਿੱਛਾ ਕੀਤਾ ਗਿਆ। ਦੋ ਕੁ ਹਜ਼ਾਰ ਸਿੱਖ ਬਚ ਕੇ ਰਾਵੀ ਦਰਿਆ ਪਾਰ ਕਰਕੇ ਰਿਆੜਕੀ ਗੁਰਦਾਸਪੁਰ ਦੇ ਇਲਾਕੇ ਵੱਲ ਨਿਕਲ ਗਏ। ਗਰਮੀ ਦੇ ਦਿਨ ਸਨ, ਤੱਤੀ ਰੇਤ ਦਾ ਪੈਂਡਾ, ਭੁੱਖੇ ਪੇਟ, ਜ਼ਖ਼ਮਾਂ ਨਾਲ ਕਰਾਹੁੰਦੇ ਲੰਮਾ ਪੈਂਡਾ ਕਰ ਕੇ ਸ੍ਰੀ ਹਰਿਗੋਬਿੰਦਪੁਰ ਦੇ ਨੇੜਿਓਂ ਬਿਆਸ ਦਰਿਆ ਪਾਰ ਕੀਤਾ ਤਾਂ ਪਠਾਣਾਂ ਦੀ ਇਕ ਟੁੱਕੜੀ ਨੇ ਉਨ੍ਹਾਂ ਤੇ ਹੱਲਾ ਬੋਲ ਦਿੱਤਾ। ਸਿੱਖਾਂ ਨੇ ਪਠਾਣਾਂ ਨਾਲ ਇਸ ਸਮੇ ਨਜਿੱਠ ਲੈਣਾ ਸੀ, ਪਰ ਜਦੋਂ ਸਿੱਖਾਂ ਨੂੰ ਪਤਾ ਲੱਗਾ ਕੇ ਲਖਪਤ ਰਾਏ ਦਰਿਆ ਪਾਰ ਕਰ ਗਿਆ ਹੈ ਅਤੇ ਛੇਤੀ ਹੀ ਉਹ ਹਮਲਾ ਕਰੇਗਾ, ਇਸ ਲਈ ਉਹ ਸਭ ਲੰਗਰ ਆਦਿ ਛੱਡ ਕੇ ਅਲੀਵਾਲ ਤੋਂ ਸਤਲੁਜ ਦਰਿਆ ਪਾਰ ਕਰਕੇ ਮਾਲਵੇ ਵਿਚ ਨਿਕਲ ਗਏ। ਲਖਪਤ ਰਾਏ ਇਸ ਲੜਾਈ ਕਰਕੇ ਥੱਕ ਹਾਰ ਗਿਆ, ਉਹ ਹੋਰ ਪਿੱਛਾ ਕਰਨ ਦੀ ਥਾਂ ਵਾਪਸ ਲਾਹੌਰ ਨੂੰ ਮੁੜ ਪਿਆ। ਇਸ ਘੱਲੂਘਾਰੇ ਵਿਚ ੧੦,੦੦੦ ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਇਹ ਮਾਰਾ-ਮਾਰੀ ਅਤੇ ਧਰ ਪਕੜ ਪੂਰਾ ਇਕ ਮਹੀਨਾ ਚਲਦੀ ਰਹੀ। ਤਿੰਨ ਕੁ ਹਜ਼ਾਰ ਦੇ ਕਰੀਬ ਸਿੱਖਾਂ ਨੂੰ ਪਕੜ ਲਾਹੌਰ ਲਿਜਾ ਕੇ ਨਖਾਸ ਚੌਕ ਵਿਚ ਤਸੀਹੇ ਦੇ ਕੇ ਕਤਲ ਕਰ ਦਿੱਤਾ ਗਿਆ। ਇਤਿਹਾਸਿਕ ਮਹੱਤਵ-ਸਖ਼ਤੀਆਂ ਅਤੇ ਮਾਰਾ-ਮਾਰੀ ਦੇ ਦੌਰਾਨ ਛੋਟਾ ਘੱਲੂਘਾਰਾ ਸਿੱਖਾਂ ਲਈ ਪਹਿਲਾ ਸਭ ਤੋਂ ਭਾਰੀ ਨੁਕਸਾਨ ਵਾਲਾ ਕਤਲ-ਏ-ਆਮ ਸੀ। ਲਖਪਤ ਰਾਏ ਸਿੱਖਾਂ ਨੂੰ ਹਾਰ ਦੇ ਕੇ ਕੁਝ ਹੱਦ ਤਕ ਸੰਤੁਸ਼ਟ ਸੀ, ਪਰ ਉਹ ਇਸ ਨੂੰ ਲੰਮੇ ਸਮੇਂ ਤਕ ਸਾਂਭ ਨਾ ਸਕਿਆ। ਲਖਪਤ ਰਾਏ ਨੇ ਭਾਵੇਂ ਖਾਲਸਾ ਪੰਥ ਨੂੰ ਖਤਮ ਕਰਨ ਦੀ ਸਹੁੰ ਖਾਧੀ ਸੀ ਪਰ ਉਸ ਮੂਰਖ ਨੂੰ ਇਹ ਪਤਾ ਨਹੀਂ ਕਿ ਇਹ ਖਾਲਸਾ-ਪੰਥ ਅਕਾਲ ਪੁਰਖ ਨੇ ਰਚਿਆ ਸੀ ਅਤੇ ਉਸ ਨੇ ਹੀ ਇਸ ਦੀ ਹੱਥ ਦੇ ਕੇ ਰੱਖਿਆ ਕਰਨੀ ਸੀ:

*ਮੂਰਖ ਖਤ੍ਰੀ ਏਹੁ ਨ ਜਾਨੈ। ਪੰਥ ਰਚਯੋ ਇਹੁ ਜਿਸ ਭਗਵਾਨੈ।*
*ਸੋ ਅਕਾਲ ਕਾ ਸੁਤ ਸਮ੍ਰਥ। ਰੱਖਯਾ ਕਰਹੈ ਦੈਕਰ ਹੱਥ।* *(ਪੰਥ ਪ੍ਰਕਾਸ਼)*

ਮੁਲਤਾਨ ਦੇ ਗਵਰਨਰ ਸ਼ਾਹ ਨਿਵਾਜ ਨੇ ਯਹੀਆ ਖਾਨ ਨੂੰ ਨਜ਼ਰਬੰਦ ਕਰ ਕੇ ਅਹੁਦੇ ਤੋਂ ਹਟਾ ਦਿੱਤਾ। ਲਖਪਤ ਰਾਏ ਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ। ਇਸ ਦੀ ਥਾਂ ਦੀਵਾਨ ਕੌੜਾ ਮੱਲ ਜਿਸ ਨੂੰ ਸਿੱਖ ਮਿੱਠਾ ਮੱਲ ਕਹਿ ਕੇ ਬੁਲਾਉਂਦੇ ਸਨ, ਨੂੰ ਦੀਵਾਨ ਬਣਾ ਦਿੱਤਾ। ਇਸ ਤੋਂ ਬਾਅਦ ਅਹਿਮਦ ਸ਼ਾਹ ਦੁਰਾਨੀ ਨੇ ਲਾਹੌਰ 'ਤੇ ਹਮਲਾ ਕਰ ਕੇ ਕਬਜ਼ਾ ਕਰ ਲਿਆ। ਲਾਹੌਰ ਤੇ ਦਿੱਲੀ ਦੁਰਾਨੀਆਂ ਵਿਚਕਾਰ ਆਪਸੀ ਖਿੱਚੋਤਾਣ ਵਧ ਗਈ। ਅਜਿਹੇ ਸਮੇਂ ਭਾਰੀ ਨੁਕਸਾਨ ਹੋਣ ਦੇ ਬਾਵਜੂਦ ਵੀ ਖਾਲਸਾ-ਪੰਥ ਨੇ ਮੁੜ ਸੰਗਠਤ ਹੋਣਾ

ਸ਼ੁਰੂ ਕਰ ਦਿੱਤਾ। ਇਨ੍ਹਾਂ ਕਸ਼ਟਾਂ ਰਾਹੀਂ ਸੱਤਾ ਪ੍ਰਾਪਤੀ ਦੇ ਬੀਜ ਪੁੰਗਰ ਪਏ। ਸਿੱਖ ਛੁਪਣ-ਗਾਹਾਂ ਤੋਂ ਬਾਹਰ ਨਿਕਲ ਆਏ ਅਤੇ ਉਨ੍ਹਾਂ ਨੇ ਮੁੜ ਦੁਰਾਨੀਆਂ ਦੇ ਰਾਹ ਮਾਰੇ, ਲਾਹੌਰ, ਸ੍ਰੀ ਅੰਮ੍ਰਿਤਸਰ, ਜਲੰਧਰ ਆਦਿ ਜਿੱਤ ਲਿਆ ਇਹ ਸਮਾਂ ਸਿੱਖ ਇਤਿਹਾਸ ਲਈ ਬੜਾ ਭਾਗਸ਼ਾਲੀ ਤੇ ਮਹੱਤਵਪੂਰਨ ਸੀ। ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ ਇਸ ਨਾਲ ਇਕ ਨਵੇਂ ਯੁੱਗ ਦਾ ਅਰੰਭ ਹੋਇਆ। ਜਿਸ ਵਿਚ ਸਿੱਖਾਂ ਨੇ ਆਪਣੇ ਬਿਖਰੇ ਹੋਏ ਜਥਿਆਂ ਨੂੰ ਇਕ ਸਮੂਹ ਵਿਚ ਪਰੋ ਲਿਆ ਅਤੇ ਆਪਣੀ ਸਥਾਨਕ ਰਿਹਾਇਸ਼ ਲਈ ਕਿਲ੍ਹਾ ਵੀ ਬਣਾ ਲਿਆ। ਪੰਥ ਦੇ ਵਿਚਾਰ ਨੇ ਇਕ ਨਵੀਂ ਸ਼ਕਲ ਧਾਰਨ ਕੀਤੀ। ਇਸ ਦੇ ਦੁਆਲੇ ਇਕ ਪਰੰਪਰਾ ਜੁੜ ਗਈ। ਇਸ ਅਨੁਸਾਰ ਇਕ ਸਾਂਝੇ ਆਗੂ ਦੀਆਂ ਆਗਿਆਕਾਰੀ ਅਤੇ ਜਥਿਆਂ ਦੇ ਵਾਹਦ ਵਿਅਕਤੀਆਂ ਦੀ ਸਮੁੱਚੇ ਪੰਥ ਵੱਲ ਜ਼ਿੰਮੇਵਾਰੀ ਦੀ ਭਾਵਨਾ ਪੈਦਾ ਹੋਈ। ੧੭੪੮ ਈ. ਦੀ ਵੈਸਾਖੀ ਮੌਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਦਲ ਖਾਲਸੇ ਦਾ ਜਥੇਦਾਰ ਚੁਣ ਲਿਆ ਗਿਆ। ਦਲ ਖਾਲਸੇ ਨੂੰ ਫਿਰ ਤੋਂ ਪੈਰਾਂ ਸਿਰ ਕਰਕੇ ਗਿਆਰ੍ਹਾਂ ਜਥਿਆਂ ਵਿਚ ਵੰਡ ਦਿੱਤਾ ਤੇ ਜਥੇਦਾਰ ਬਣਾ ਦਿੱਤੇ ਪਿੱਛੋਂ ਇਹੀ ਜਥੇ ਮਿਸਲਾਂ ਬਣ ਗਈਆਂ। ਖਾਲਸਾ ਰਾਜ ਦਾ ਐਲਾਨ ਕਰ ਦਿੱਤਾ। ਸਿੱਖਾਂ ਦੀ ਜਥੇਬੰਦਕ ਸ਼ਕਤੀ ਨੇ ਪੰਜਾਬ ਵਿਚ ਦੂਜਿਆਂ ਲਈ ਰਾਜ ਕਰਨਾ ਕਾਫੀ ਮੁਸ਼ਕਲ ਬਣਾ ਦਿੱਤਾ। ਇਨ੍ਹਾਂ ਘੱਲੂਘਾਰਿਆਂ ਦੀ ਭੱਠੀ ਵਿੱਚੋਂ ਨਿਕਲ ਕੇ ਖਾਲਸਾ ਪੰਥ ਸ਼ੁੱਧ ਫ਼ੌਲਾਦ ਬਣ ਗਿਆ। ਇਸ ਨਾਲ ਬਣੇ ਤਿੱਖੇ ਹਥਿਆਰਾਂ ਨੇ ਖਾਲਸਾ ਪੰਥ ਦੇ ਸਵੈ-ਰਾਜ ਦਾ ਰਾਹ ਪੱਧਰਾ ਕਰ ਦਿੱਤਾ ਅਤੇ ਉਹ ਸਮਾਂ ਦੂਰ ਨਾ ਰਿਹਾ ਜਦੋਂ ਪੰਜਾਬ ਵਿਚ ਸਿੱਖ ਪੰਥ ਸੱਤਾਧਾਰੀ ਹੋ ਗਿਆ। ਛੋਟੇ ਘੱਲੂਘਾਰੇ ਦੇ ਪ੍ਰਸੰਗ ਨੂੰ ਖ਼ਤਮ ਕਰਦਿਆਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਘੱਲੂਘਾਰੇ ਰਾਹੀਂ ਹੋਈਆਂ ਸ਼ਹਾਦਤਾਂ ਨਾਲ ਭਾਵੇਂ ਭਾਰੀ ਤਬਾਹੀ ਹੋਈ, ਪਰ ਇਸ ਵਿੱਚੋਂ ਹੀ ਸਿੱਖ ਧਰਮ ਦੀ ਅਣਖ ਅਤੇ ਅਜ਼ਾਦੀ ਲਈ ਸੀਸ ਦੇਣ ਅਤੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਦਾ ਜਜ਼ਬਾ ਦ੍ਰਿੜ੍ਹ ਹੋਇਆ। ਸਿੱਖੀ ਪ੍ਰਚੰਡ ਹੋ ਕੇ ਨਿਕਲੀ ਅਤੇ ਪੰਥ ਦੇ ਉੱਜਲੇ ਭਵਿੱਖ ਦੀ ਆਸ ਪੈਦਾ ਹੋ ਗਈ।

ਹਵਾਲੇ :


੧. *ਸ੍ਰੀ ਗੁਰੂ ਪੰਥ ਪ੍ਰਕਾਸ਼,* ਭਾਈ ਰਤਨ ਸਿੰਘ (ਭੰਗੂ), ਸੰਪਾ: ਸ. ਬਲਵੰਤ ਸਿੰਘ (ਢਿੱਲੋਂ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪.

੨. *ਪੰਥ ਪ੍ਰਕਾਸ਼,* ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ ੧੯੮੭.

੩. *ਸਿੱਖ ਇਤਿਹਾਸ,* ਪ੍ਰਿੰਸੀਪਲ ਤੇਜਾ ਸਿੰਘ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੮੪.

੪. *ਸਿੱਖ ਇਤਿਹਾਸ ਬਾਰੇ,* ਡਾ. ਗੰਡਾ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮.

੫. *ਅਠਾਰਵੀਂ ਸਦੀ ਵਿਚ ਬੀੜ ਪਰੰਪਰਾ ਦਾ ਵਿਕਾਸ,* ਪ੍ਰਿੰ. ਸਤਿਬੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੮੭.

੬. *ਸਰਦਾਰ ਜੱਸਾ ਸਿੰਘ ਆਹਲੂਵਾਲੀਆ,* ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੭. *ਇਤਿਹਾਸਿਕ ਖੋਜ,* ਸ. ਕਰਮ ਸਿੰਘ ਹਿਸਟੋਰੀਅਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੮. *ਸਿੱਖ ਇਤਿਹਾਸ ਦੇ ਸੂਰਬੀਰ ਯੋਧੇ,* ਚਾਰ ਸਾਹਿਬਜ਼ਾਦੇ, ਸੰਪਾ: ਪ੍ਰੋ: ਬਲਵਿੰਦਰ ਸਿੰਘ ਜੌੜਾ ਸਿੰਘਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੫.

੯. *ਰਾਜ ਦਾ ਸਿੱਖ ਸੰਕਲਪ,* ਡਾ. ਜਸਪਾਲ ਸਿੰਘ, ਨਵਯੁਗ ਪਬਲਿਸ਼ਰਜ ਦਿੱਲੀ, ੧੯੯੦.


■

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਹਰਭਜਨ ਸਿੰਘ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਲੁਧਿਆਣਾ ਪੱਛਮੀ ਵਿਚ ਚਮਿੰਡਾ ਪਿੰਡ ਹੈ। ਇਹ ਪਿੰਡ ਲੁਧਿਆਣਾ-ਪੱਖੋਵਾਲ ਸੜਕ ਤੋਂ ਇਕ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਪਿੰਡ ਦੇ ਵਸਨੀਕ ਸ. ਫਤਿਹ ਸਿੰਘ ਅਤੇ ਮਾਈ ਭੋਲੀ ਦੇ ਘਰ ਜੁਲਾਈ ੧੮੯੫ ਈ. ਨੂੰ ਬਾਬਾ ਹਰਭਜਨ ਸਿੰਘ ਦਾ ਜਨਮ ਹੋਇਆ। ਆਪ ਨੇ ਮੁੱਢਲੀ ਸਿੱਖਿਆ ਪਿੰਡ ਦੇ ਸਕੂਲ ਤੋਂ ਹੀ ਪ੍ਰਾਪਤ ਕੀਤੀ। ੧੯੦੯ ਈ. ਵਿਚ ਆਪ ਜੀ ਦੇ ਪਿਤਾ ਦੀ ਮੌਤ ਹੋ ਗਈ। ਵੱਡੇ ਭਰਾ ਨੇ ਆਪ ਦੀ ਪੜ੍ਹਾਈ ਵਿਚ ਕੋਈ ਖੜੋਤ ਨਹੀਂ ਆਉਣ ਦਿੱਤੀ। ਸੰਨ ੧੯੧੧ ਈ. ਵਿਚ ਆਪ ਖਾਲਸਾ ਹਾਈ ਸਕੂਲ, ਲੁਧਿਆਣਾ ਵਿਚ ਦਾਖ਼ਲ ਹੋ ਗਏ। ਇੱਥੇ ਇਨ੍ਹਾਂ ਨੇ ਫੀਲਡ ਗੰਜ ਵਿਖੇ ਕਿਰਾਏ ਦੇ ਕਮਰੇ ਵਿਚ ਰਹਿ ਕੇ ਪੜ੍ਹਾਈ ਜਾਰੀ ਰੱਖੀ। ਖਾਲਸਾ ਹਾਈ ਸਕੂਲ ਵਿਚ ਹਰ ਬੁੱਧਵਾਰ ਨੂੰ ਸਿੱਖੀ ਦੇ ਪ੍ਰਚਾਰ ਲਈ ਦੀਵਾਨ ਸਜਾਇਆ ਜਾਂਦਾ ਸੀ। ਇਸ ਸਮੇਂ ਭਾਈ ਰਣਧੀਰ ਸਿੰਘ ਜੀ ਆ ਕੇ ਕੀਰਤਨ ਕਰਦੇ ਅਤੇ ਬੱਚਿਆਂ ਨੂੰ ਸਿੱਖੀ ਦੇ ਸਿਧਾਂਤਾਂ ਤੋਂ ਜਾਣੂ ਕਰਵਾਉਂਦੇ ਸਨ। ਇਨ੍ਹਾਂ ਦੀ ਪ੍ਰੇਰਨਾ ਸਦਕਾ ਬਹੁਤ ਸਾਰੇ ਬੱਚਿਆਂ ਨੂੰ ਵੀ ਕੀਰਤਨ ਦੀ ਲਗਨ ਲੱਗ ਗਈ। ਆਪ ਜੀ ਦੇ ਮਨ ਵਿਚ ਵੀ ਕੀਰਤਨ ਕਰਨ ਦਾ ਅਥਾਹ ਸ਼ੌਂਕ ਪੈਦਾ ਹੋ ਗਿਆ। ਆਪ ਨੇੜੇ ਦੇ ਪਿੰਡਾਂ ਵਿਚ ਜਾ ਕੇ ਕੀਰਤਨ ਸਮਾਗਮਾਂ ਵਿਚ ਭਾਗ ਲੈਣ ਲੱਗ ਪਏ। ੧੯੧੪ ਈ. ਵਿਚ ਆਪ ਭਾਈ ਰਣਧੀਰ ਸਿੰਘ ਜੀ ਦੇ ਜਥੇ ਦੇ ਪੰਜਾਂ ਪਿਆਰਿਆਂ ਤੋਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਨੇ ਜ਼ਿਆਦਾ ਸਮਾਂ ਭਾਈ ਰਣਧੀਰ ਸਿੰਘ ਜੀ ਦੇ ਜਥੇ ਨਾਲ ਹੀ ਵਿਚਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦਿਨਾਂ ਵਿਚ ਹੀ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ ਅਤੇ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਰਾਂ 'ਤੇ ਗੋਲੀ ਚਲਾਉਣ ਦੀ ਘਟਨਾ ਵਾਪਰ ਗਈ। ਇਨ੍ਹਾਂ ਦਿਨਾਂ ਵਿਚ ਹੀ ਬੱਬਰ ਅਕਾਲੀ ਦਲ ਦੇ ਮੈਂਬਰ ਗ਼ਦਰ ਮਿਸ਼ਨ ਨੂੰ ਸੰਪੂਰਨ ਕਰਨ ਲਈ ਭਾਰਤ ਪਹੁੰਚਣੇ ਸ਼ੁਰੂ ਹੋ ਗਏ। ਸੰਨ ੧੯੧੪ ਈ. ਵਿਚ ਪਹਿਲਾ ਵਿਸ਼ਵ-ਯੁੱਧ ਛਿੜ ਜਾਣ ਕਾਰਨ ਗ਼ਦਰ ਪਾਰਟੀ ਦੇ ਯੁਗਾਂਤਰ ਆਸ਼ਰਮ ਵਿਚ ਮੀਟਿੰਗ ਹੋਈ ਅਤੇ ਮੌਕੇ ਦੀ ਨਜ਼ਾਕਤ ਦਾ ਫਾਇਦਾ ਉਠਾ ਕੇ ਹਿੰਦੁਸਤਾਨ ਵਿਚ ਅੰਗਰੇਜ਼ ਸਰਕਾਰ ਵਿਰੁੱਧ ਕ੍ਰਾਂਤੀ ਮਚਾਉਣ ਦਾ ਫੈਸਲਾ ਲਿਆ ਗਿਆ। ੨੨ ਅਗਸਤ, ੧੯੧੪ ਈ. ਨੂੰ ਬਾਬਾ ਸੋਹਣ ਸਿੰਘ ਭਕਨਾ ਆਪਣੇ ੨੯

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਹੋਰ ਸਾਥੀਆਂ ਸਮੇਤ ਵੈਨਕੂਵਰ ਤੋਂ ਹਿੰਦੁਸਤਾਨ ਚੱਲ ਪਿਆ। ਉਸ ਦੇ ਪਿੱਛੇ ਹੋਰ ਵੀ ਕਈ ਗ਼ਦਰੀ ਹਿੰਦੁਸਤਾਨ ਵੱਲ ਚੱਲ ਪਏ। ਸਰਕਾਰ ਨੂੰ ਵੀ ਇਨ੍ਹਾਂ ਦੇ ਭਾਰਤ ਪਹੁੰਚਣ ਦੀ ਸੂਹਾਂ ਮਿਲ ਗਈਆਂ ਸਨ। ਨਤੀਜੇ ਵਜੋਂ ਹਜ਼ਾਰਾਂ ਦੀ ਗਿਣਤੀ ਵਿਚ ਬੱਬਰ ਅਕਾਲੀ ਜੇਲ੍ਹਾਂ ਵਿਚ ਬੰਦ ਕਰ ਦਿੱਤੇ ਗਏ। ਜੋ ਥੋੜ੍ਹੇ ਬਹੁਤ ਪੁਲਿਸ ਦੀਆਂ ਨਜ਼ਰਾਂ ਤੋਂ ਬਚੇ ਹੋਏ ਸਨ, ਉਹ ਆਪਣੇ ਮਿਸ਼ਨ ਨੂੰ ਅੰਜਾਮ ਦੇਣ ਲਈ ਬੜੀ ਮਿਹਨਤ ਨਾਲ ਲੱਗੇ ਹੋਏ ਸਨ। ਇਹ ਸਕੂਲਾਂ, ਗੁਰਦੁਆਰਾ ਸਾਹਿਬਾਨ ਅਤੇ ਪਿੰਡਾਂ ਵਿਚ ਜਾ ਕੇ ਲੋਕਾਂ ਨੂੰ ਅਜ਼ਾਦੀ ਲਈ ਪ੍ਰੇਰਨਾ ਕਰ ਰਹੇ ਸਨ ਕਿ, ਆਓ! ਹੁਣ ਸਮਾਂ ਹੈ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਕੱਢ ਦੇਈਏ। ਇਸੇ ਸਿਲਸਿਲੇ ਅਧੀਨ ਉਨ੍ਹਾਂ ਨੇ ਫੌਜੀ ਛਾਉਣੀਆਂ ਵਿਚ ਭਾਰਤੀ ਫੌਜੀਆਂ ਨਾਲ ਗੱਠਜੋੜ ਪੈਦਾ ਕਰ ਲਿਆ ਸੀ। ਇਹ ਫੈਜ਼ਾਬਾਦ, ਰਾਵਲਪਿੰਡੀ, ਲਾਹੌਰ ਅਤੇ ਫਿਰੋਜ਼ਪੁਰ ਆਦਿ ਕਈ ਫੌਜੀ ਛਾਉਣੀਆਂ ਵਿਚ ਆਪਣੇ ਸੰਪਰਕ ਬਣਾਉਣ ਵਿਚ ਕਾਮਯਾਬ ਹੋ ਗਏ ਸਨ। ਬਹੁਤ ਸਾਰੇ ਭਾਰਤੀ ਫੌਜੀਆਂ ਨੇ ਇਨ੍ਹਾਂ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਵੀ ਕੀਤਾ। ਅੰਗਰੇਜ਼ ਜੋ ਭਾਰਤ ਵਿਚ ਰਹਿ ਰਹੇ ਸਨ ਸਿਰਫ ਹਜ਼ਾਰਾਂ ਦੀ ਗਿਣਤੀ ਵਿਚ ਹੀ ਸਨ।

ਮਾਲਵੇ ਵਿਚ ਭਾਈ ਰਣਧੀਰ ਸਿੰਘ ਦਾ ਜਥਾ ਅਤੇ ਮਾਝੇ ਵਿਚ ਬਾਬਾ ਜਵੰਦ ਸਿੰਘ ਦੇ ਘੋੜ-ਸਵਾਰ ਜਥੇ ਦੇ ਮੈਂਬਰ ਮਿਸ਼ਨ ਦੀ ਕਾਮਯਾਬੀ ਲਈ ਸਿਰਤੋੜ ਯਤਨ ਕਰ ਰਹੇ ਸਨ। ਭਾਈ ਰਣਧੀਰ ਸਿੰਘ ਦੇ ਜਥੇ ਦੇ ਮੈਂਬਰਾਂ ਨੇ ਲੋਹਟਬੱਦੀ, ਗੁਜਰਵਾਲ, ਢੰਡਾਰੀ, ਨਾਰੰਗਵਾਲ ਤੇ ਖੰਨਾ ਆਦਿ ਥਾਵਾਂ 'ਤੇ ਖੁਫ਼ੀਆ ਮੀਟਿੰਗਾਂ ਕਰ ਕੇ ਲੋਕਾਂ ਵਿਚ ਜੋਸ਼ ਭਰ ਦਿੱਤਾ। ਇਨ੍ਹਾਂ ਮੀਟਿੰਗਾਂ ਵਿਚ ਭਾਈ ਰਣਧੀਰ ਸਿੰਘ, ਭਾਈ ਅਤਰ ਸਿੰਘ, ਭਾਈ ਦਲੀਪ ਸਿੰਘ, ਭਾਈ ਸੁਰਜਨ ਸਿੰਘ, ਬਾਬਾ ਰਾਮ ਸਿੰਘ ਅਤੇ ਬਾਬਾ ਹਰਭਜਨ ਸਿੰਘ ਖ਼ੁਦ ਸ਼ਾਮਲ ਹੁੰਦੇ ਸਨ। ਭਾਈ ਰਣਧੀਰ ਸਿੰਘ ਜੀ ਦੇ ਪ੍ਰਚਾਰ ਕਾਰਨ ਇਸ ਏਰੀਏ ਵਿਚ ਗ਼ਦਰ ਲਹਿਰ ਸਿਖਰਾਂ 'ਤੇ ਪਹੁੰਚ ਗਈ ਸੀ।

ਲੋਕਾਂ ਵਿਚ ਦਿਨ ਪ੍ਰਤੀ ਦਿਨ ਵਧਦੇ ਜੋਸ਼ ਦੀਆਂ ਖ਼ਬਰਾਂ ਅੰਗਰੇਜ਼ ਅਫ਼ਸਰਾਂ ਨੂੰ ਪਹੁੰਚ ਰਹੀਆਂ ਸਨ। ਲੁਧਿਆਣਾ ਦੇ ਅੰਗਰੇਜ਼ ਅਫ਼ਸਰ 'ਲਾਟ ਸਾਹਿਬ' ਨੇ ਲੁਧਿਆਣਾ ਵਿਚ ਭਾਰੀ ਇਕੱਠ ਕਰ ਕੇ ਸੰਬੋਧਨ ਕੀਤਾ ਕਿ ਸਾਨੂੰ ਗੁੰਮਰਾਹ ਨਹੀਂ ਹੋਣਾ ਚਾਹੀਦਾ, ਸਾਨੂੰ ਆਪਣੇ ਅਸਲੀ ਲੀਡਰਾਂ (ਅੰਗਰੇਜ਼ਾਂ ਦੇ ਝੋਲੀ-ਚੁੱਕ) ਦੀ ਹੀ ਗੱਲ ਮੰਨਣੀ ਚਾਹੀਦੀ ਹੈ। ਇਕ ਅੰਗਰੇਜ਼ ਭਗਤ ਸ. ਬਹਾਦਰ ਗੱਜਣ ਸਿੰਘ ਨੇ ਕਿਹਾ ਕਿ "ਹਮ ਇਸ ਜਲਸੇ ਕੋ ਬੜੇ ਪੈਮਾਨੇ ਪਰ ਕਰਨਾ ਚਾਹਤੇ ਥੇ ਪਰ ਕੁਝ ਸਿਰਫਿਰੇ ਭਾਈਓਂ (ਦੇਸ਼-ਭਗਤਾਂ) ਕੀ ਵਜ੍ਹਾ ਸੇ ਇਸੇ ਛੋਟਾ ਕਰਨੇ ਪਰ ਮਜ਼ਬੂਰ ਹੋ ਗਏ ਹੈ।"

੧੨ ਫਰਵਰੀ, ੧੯੧੫ ਈ. ਨੂੰ ਪਾਰਟੀ ਦੀ ਕਾਰਜਕਾਰਨੀ ਕਮੇਟੀ ਨੇ ਫੈਸਲਾ ਕੀਤਾ ਕਿ ੨੧ ਫਰਵਰੀ ਨੂੰ ਰਾਤ ਦੇ ਬਾਰ੍ਹਾਂ ਵਜੇ ਬਗ਼ਾਵਤ ਅਰੰਭ ਕਰ ਦਿੱਤੀ ਜਾਏਗੀ। ਹਰ ਜ਼ਿਲ੍ਹੇ ਵਿਚ ਤੇ ਹਰ ਛਾਉਣੀ ਵਿਚ ਸੰਬੰਧਿਤ ਸੱਜਣਾਂ ਨੇ ਆਪਸ ਵਿਚ

ਮਿਲ ਕੇ ਹਥਿਆਰ ਪ੍ਰਾਪਤ ਕਰਨੇ ਸਨ ਅਤੇ ਰਾਤ ਦੇ ਬਾਰਾਂ ਵਜੇ ਬਗ਼ਾਵਤ ਸ਼ੁਰੂ ਕਰ ਦੇਣੀ ਸੀ। ਇਹ ਖ਼ਬਰ ਮੁਖ਼ਬਰ ਕ੍ਰਿਪਾਲ ਸਿੰਘ ਰਾਹੀਂ ਸਰਕਾਰ ਪਾਸ ਪਹੁੰਚ ਗਈ। ਅੰਗਰੇਜ਼ ਸਰਕਾਰ ਚੌਕਸ ਹੋ ਚੁੱਕੀ ਸੀ ਅਤੇ ਗ਼ਦਰੀਆਂ ਦੀ ਫੜੋ-ਫੜੀ ਸ਼ੁਰੂ ਹੋ ਚੁੱਕੀ ਸੀ। ਲਾਹੌਰ ਵਿੱਚੋਂ ਕਈ ਥਾਂ 'ਤੇ ਛਾਪੇ ਮਾਰ ਕੇ ੧੩ ਦੇ ਕਰੀਬ ਪ੍ਰਮੁੱਖ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਫੌਜੀ ਛਾਉਣੀਆਂ ਵਿਚ ਸੈਨਾ ਨੂੰ ਸਾਵਧਾਨ ਕਰ ਦਿੱਤਾ ਗਿਆ। ਰਾਵਲਪਿੰਡੀ ਦੀ ਛਾਉਣੀ ਦੇ ਅੰਗਰੇਜ਼ ਕਮਾਨ ਅਫ਼ਸਰ ਨੇ ਕਿਲ੍ਹੇ ਉੱਤੇ ਤੋਪਾਂ ਬੀੜ ਲਈਆਂ ਅਤੇ ਸਾਰੀ ਰਾਤ ਆਪ ਪਹਿਰਾ ਦਿੰਦਾ ਰਿਹਾ। ਜਦੋਂ ਕੋਈ ਖਾਸ ਘਟਨਾ ਨਾ ਵਾਪਰੀ ਤਾਂ ਉਸ ਨੇ ਆਪਣੀ ਯੂਨਿਟ ਦੇ ਫੌਜੀਆਂ ਪਾਸੋਂ ਇਹ ਕਹਿ ਕੇ ਮੁਆਫ਼ੀ ਮੰਗੀ ਕਿ ਮੈਨੂੰ ਕਿਸੇ ਨੇ ਸ਼ੱਕ ਪਾ ਦਿੱਤਾ ਸੀ ਕਿ ਸਿੱਖ ਛਾਉਣੀ 'ਤੇ ਹਮਲਾ ਕਰਨ ਆ ਰਹੇ ਹਨ। ਇਸ ਲਈ ਮੈਂ ਤੋਪਾਂ ਬੀੜ ਲਈਆਂ ਸਨ। ਹੁਣ ਮੈਂ ਮੁਆਫ਼ੀ ਮੰਗਦਾਂ ਹਾਂ ਕਿ ਮੈਂ ਖਾਹਮ-ਖਾਹ ਹੀ ਤੁਹਾਡੇ 'ਤੇ ਸ਼ੱਕ ਕੀਤਾ ਹੈ। ਇਹ ਉਸ ਦੀ ਚਲਾਕੀ ਹੀ ਸੀ ਜਦੋਂ ਕਿ ਹਰ ਥਾਂ ਹੀ ਇਹੋ ਕੁਝ ਹੋਇਆ ਸੀ, ਕ੍ਰਿਪਾਲ ਸਿੰਘ ਦੀ ਇਤਲਾਹ 'ਤੇ ਅੰਗਰੇਜ਼ਾਂ ਨੇ ਕਈ ਥਾਵਾਂ 'ਤੇ ਸਿੱਖਾਂ ਨੂੰ ਬਾਰਾਂ ਪੱਥਰ* ਲਾ ਕੇ ਫੌਜ 'ਚੋਂ ਕੱਢ ਦਿੱਤਾ ਸੀ ਜੋ ਆਪਣਾ ਆਪ ਹੀ ਪ੍ਰਬੰਧ ਕਰ ਕੇ ਘਰ ਪਹੁੰਚੇ ਸਨ। ਪਤਾ ਲੱਗਣ 'ਤੇ ਗ਼ਦਰੀਆਂ ਨੇ ੨੧ ਫਰਵਰੀ ਦੀ ਥਾਂ ੧੯ ਫਰਵਰੀ ਦੀ ਤਾਰੀਖ਼ ਨਿਸਚਿਤ ਕਰ ਲਈ। ਇਸ ਦੀ ਸੂਚਨਾ ਹਰ ਥਾਂ 'ਤੇ ਗੁਪਤ ਰੂਪ ਵਿਚ ਪਹੁੰਚਾ ਦਿੱਤੀ ਗਈ ਸੀ। ਇਸ ਸਬੰਧ ਵਿਚ ਗ਼ਦਰ ਮਿਸ਼ਨ ਦੇ ਬਾਬਾ ਨਿਧਾਨ ਸਿੰਘ, ਭਾਈ ਉੱਤਮ ਸਿੰਘ, ਭਾਈ ਈਸ਼ਰ ਸਿੰਘ, ਸ. ਰੰਗਾ ਸਿੰਘ, ਬਾਬਾ ਗੁਰਮੁਖ ਸਿੰਘ, ਸ. ਕਰਤਾਰ ਸਿੰਘ ਸਰਾਭਾ, ਸ. ਬੂਟਾ ਸਿੰਘ, ਭਾਈ ਗਾਂਧਾ ਸਿੰਘ, ਸ. ਅਰਜਨ ਸਿੰਘ ਖੁਖਰਾਣਾ ਆਦਿ ਵਿਚਾਰ ਕਰਨ ਲਈ ਭਾਈ ਰਣਧੀਰ ਸਿੰਘ ਜੀ ਪਾਸ ਉਨ੍ਹਾਂ ਦੇ ਘਰ ਪਿੰਡ ਨਾਰੰਗਵਾਲ ਪਹੁੰਚੇ। ਇਸ ਸਮੇਂ 'ਤੇ ਸ. ਅਰਜਨ ਸਿੰਘ ਖੁਖਰਾਣਾ ਨੇ 'ਗ਼ਦਰ ਦੀ ਗੂੰਜ' ਦੀਆਂ ਨਜ਼ਮਾਂ ਸੁਣਾਈਆਂ। ਇਨ੍ਹਾਂ ਨਜ਼ਮਾਂ ਨੇ ਸਾਰਿਆਂ ਵਿਚ ਅਥਾਹ ਜੋਸ਼ ਭਰ ਦਿੱਤਾ। ਸ. ਕਰਤਾਰ ਸਿੰਘ ਸਰਾਭਾ ਨੇ ਭਾਈ ਰਣਧੀਰ ਸਿੰਘ ਜੀ ਦੇ ਜਥੇ ਨੂੰ ਫਿਰੋਜ਼ਪੁਰ ਛਾਉਣੀ ਜਾ ਕੇ ਉੱਥੋਂ ਫੌਜੀਆਂ ਪਾਸੋਂ ਹਥਿਆਰ ਪ੍ਰਾਪਤ ਕਰ ਕੇ ਕਿਲ੍ਹੇ 'ਤੇ ਧਾਵਾ ਬੋਲਣ ਦੀ ਸਾਰੀ ਤਰਤੀਬ ਸਮਝਾ ਦਿੱਤੀ। ਸ. ਕਰਤਾਰ ਸਿੰਘ ਸਰਾਭਾ ਨੇ ਤਾਰੀਖ਼ ਬਦਲੀ ਦੀ ਸੂਚਨਾ ਖੁਦ ਭਾਈ ਰਣਧੀਰ ਸਿੰਘ ਜੀ ਨੂੰ ਦਿੱਤੀ। ਇਸ ਸਮੇਂ ਬਹੁਤ ਸਾਰੀਆਂ ਵਿਚਾਰਾਂ ਭਾਈ ਰਣਧੀਰ ਸਿੰਘ ਅਤੇ ਸ. ਕਰਤਾਰ ਸਿੰਘ ਸਰਾਭਾ ਵਿਚਕਾਰ ਹੋਈਆਂ। ਭਾਈ ਸਾਹਿਬ ਜੀ ਨੇ ਸ. ਕਰਤਾਰ ਸਿੰਘ ਸਰਾਭਾ ਜੀ ਤੋਂ ਪੁੱਛਿਆ ਕਿ ਤੁਹਾਡੇ ਪਾਸ ਕਿਤਨੀਆਂ ਕਾਰਾਂ ਹਨ, ਸ. ਕਰਤਾਰ ਸਿੰਘ ਸਰਾਭਾ ਦਾ ਜਵਾਬ ਸੀ ਕਿ ਜਿਤਨੀਆਂ

*ਬਾਰਾਂ ਪੱਥਰ ਦੀ ਸਜ਼ਾ ਦੇ ਦੌਰਾਨ ਫੌਜੀ ਨੂੰ ਮੁਕੰਮਲ ਤੌਰ 'ਤੇ ਨੌਕਰੀ ਤੋਂ ਕੱਢ ਦਿੱਤਾ ਜਾਂਦਾ ਸੀ। ਉਸ ਨੂੰ ਹਰ ਤਰ੍ਹਾਂ ਦੀ ਸਹੂਲਤ ਤੋਂ ਵਾਂਝਿਆਂ ਕਰ ਦਿੱਤਾ ਜਾਂਦਾ ਸੀ।

ਵੀ ਕਾਰਾਂ ਮੋਟਰਾਂ ਸ਼ਹਿਰ ਵਿਚ ਖੜੀਆਂ ਹਨ ਸਭ 'ਗ਼ਦਰ ਮਿਸ਼ਨ' ਸਮੇਂ ਸਾਡੀਆਂ ਹੋਣਗੀਆਂ। ਸਭ ਫੌਜਾਂ ਸਾਡੇ ਨਾਲ ਹਨ ਤੁਸੀਂ ਕੋਈ ਹਥਿਆਰ ਨਾਲ ਨਾ ਲੈ ਕੇ ਆਉਣਾ ਉਹ ਸਾਰੇ ਤੁਹਾਨੂੰ ਉੱਥੋਂ ਹੀ ਮਿਲਣਗੇ। ਭਾਈ ਰਣਧੀਰ ਸਿੰਘ ਜੀ ਨੇ ਸਫਾਜੰਗ, ਚੱਕਰ ਤੇ ਕਿਰਪਾਨ ਜਿਹੜੀ ਉਹ ਹਰ ਸਮੇਂ ਸਜਾਉਂਦੇ ਹਨ ਉਸੇ ਤਰ੍ਹਾਂ ਹੀ ਰੱਖਣਗੇ ਬਾਰੇ ਸ. ਕਰਤਾਰ ਸਿੰਘ ਸਰਾਭਾ ਨੂੰ ਦੱਸ ਦਿੱਤਾ ਅਤੇ ਇਨ੍ਹਾਂ ਤੋਂ ਇਲਾਵਾ ਜੋ ਵੀ ਉਹ ਦੇਣਗੇ ਉਨ੍ਹਾਂ ਨੂੰ ਪ੍ਰਵਾਨ ਹੋਵੇਗਾ। ਸ. ਕਰਤਾਰ ਸਿੰਘ ਨੇ ਵਿਚਾਰ-ਵਟਾਂਦਰਾ ਕਰਦਿਆਂ ਕਿਹਾ ਕਿ ਕਾਲੀ ਪੱਗ ਚਾਨਣੀ ਰਾਤ ਵਿਚ ਜ਼ਿਆਦਾ ਚਮਕਦੀ ਹੈ ਜਿਸ ਕਾਰਨ ਗੋਲੀ ਦਾ ਨਿਸ਼ਾਨਾ ਬੜੀ ਅਸਾਨੀ ਨਾਲ ਲੱਗ ਜਾਂਦਾ ਹੈ ਇਸ ਲਈ ਉਨ੍ਹਾਂ ਨੇ ਕਾਲੀ ਪੱਗ ਦੀ ਥਾਂ ਕੋਈ ਹੋਰ ਰੰਗ ਦੀ ਪੱਗ ਬੰਨ੍ਹਣ ਦੀ ਸਲਾਹ ਦਿੱਤੀ ਤਾਂ ਭਾਈ ਰਣਧੀਰ ਸਿੰਘ ਜੀ ਨੇ ਜਵਾਬ ਦੇ ਦਿੱਤਾ ਕਿ ਸਾਡੀਆਂ ਦਸਤਾਰਾਂ ਤੇ ਸ਼ਸਤਰ ਇਸ ਤਰ੍ਹਾਂ ਹੀ ਰਹਿਣਗੇ ਉਹ ਉਤਾਰੇ ਨਹੀਂ ਜਾ ਸਕਦੇ। ਇਨ੍ਹਾਂ ਵਿਚਾਰਾਂ ਨਾਲ ਦੋਵੇਂ ਸੂਰਬੀਰ ਇਕ ਦੂਜੇ ਤੋਂ ਵੱਖ ਹੋ ਕੇ ਆਪਣੇ ਮਿਸ਼ਨ ਦੀ ਤਿਆਰੀ ਲਈ ਚੱਲ ਪਏ। ਭਾਈ ਰਣਧੀਰ ਸਿੰਘ ਜੀ ਆਪਣੇ ਜਥੇ ਨਾਲ ਛੋਟੀ ਢੰਡਾਰੀ ਵੱਲ ਨੂੰ ਰਵਾਨਾ ਹੋ ਪਏ। ਇਸ ਸਮੇਂ ਇਨ੍ਹਾਂ ਨਾਲ ਬਾਬਾ ਹਰਭਜਨ ਸਿੰਘ ਜੀ ਸ਼ਾਮਲ ਸਨ। ਢੰਡਾਰੀ ਵਿਖੇ ਪਹੁੰਚ ਕੇ ਭਾਈ ਰਣਧੀਰ ਸਿੰਘ ਜੀ ਨੇ ਸ੍ਰੀ ਅਖੰਡਪਾਠ ਸਾਹਿਬ ਅਰੰਭ ਕਰ ਦਿੱਤਾ। ੧੭ ਫਰਵਰੀ, ੧੯੧੫ ਈ: ਨੂੰ ਭੋਗ ਪਾਏ ਗਏ। ਭੋਗ ਤੋਂ ਬਾਅਦ ਭਾਈ ਰਣਧੀਰ ਸਿੰਘ ਜੀ ਨੇ ਬੰਦ ਕਮਰੇ ਵਿਚ ਆਪਣੇ ਜਥੇ ਨਾਲ ਮੀਟਿੰਗ ਕੀਤੀ। ਇਸ ਸਮੇਂ ਭਾਈ ਰਣਧੀਰ ਸਿੰਘ ਜੀ ਨੇ ੧੯ ਤਾਰੀਖ਼ ਨੂੰ ਫਿਰੋਜ਼ਪੁਰ ਜਾ ਕੇ ਫੌਜੀਆਂ 'ਤੇ ਦੇਸ਼-ਭਗਤਾਂ ਨਾਲ ਮਿਲ ਕੇ 'ਗ਼ਦਰ ਮਿਸ਼ਨ' ਕਰਨ ਦਾ ਸਵਾਲ ਸੰਗਤਾਂ ਅੱਗੇ ਪੇਸ਼ ਕੀਤਾ। ਭਾਈ ਸੁਰਜਨ ਸਿੰਘ ਨੇ ਇਸ ਦੀ ਵਿਰੋਧਤਾ ਕਰਦਿਆਂ ਕਿਹਾ ਕਿ ਖਾਲਸੇ ਨੂੰ ਰਾਜ-ਕਾਜ ਨਾਲ ਕੀ ਕੰਮ ਹੈ, ਸਾਨੂੰ ਉੱਥੇ ਨਹੀਂ ਜਾਣਾ ਚਾਹੀਦਾ। ਭਾਈ ਰਣਧੀਰ ਸਿੰਘ ਜੀ ਨੇ ਖਾਸ ਅੰਦਾਜ਼ ਵਿਚ ਕਹਿਣਾ ਸ਼ੁਰੂ ਕੀਤਾ ਕਿ ਸਾਨੂੰ ਰਾਜ ਕਾਜ ਦੀ ਕੋਈ ਇੱਛਾ ਨਹੀਂ, ਪਰ ਅੰਗਰੇਜ਼ਾਂ ਨੇ ਸਾਡੇ ਗੁਰਦੁਆਰਾ ਸਾਹਿਬ ਦੀ ਕੰਧ ਢਾਹੀ ਹੈ ਅਤੇ ਇਹ ਕੰਮ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਅਜ਼ਾਦ ਕਰਵਾਉਣ ਦਾ ਹੈ। ਇਸ ਲਈ ਸਾਨੂੰ ਉੱਥੇ ਪਹੁੰਚ ਕੇ ਅੰਗਰੇਜ਼ ਸਰਕਾਰ ਵਿਰੁੱਧ ਜੰਗ ਕਰਨੀ ਹੀ ਚਾਹੀਦੀ ਹੈ। ਭਾਈ ਸਾਹਿਬ ਦੀ ਜੋਸ਼ੀਲੀ ਤਕਰੀਰ ਤੋਂ ਬਾਅਦ ਫਿਰੋਜ਼ਪੁਰ ਛਾਉਣੀ ਜਾਣ ਦਾ ਮਤਾ ਪਾਸ ਹੋ ਗਿਆ। ਸਾਰਿਆਂ ਨੂੰ ਹਦਾਇਤ ਦੇ ਦਿੱਤੀ ਗਈ ਮਿਸ਼ਨ ਵਿਚ ਭਾਗ ਲੈਣ ਦੇ ਚਾਹਵਾਨ ਨਾਰੰਗਵਾਲ ਭਾਈ ਰਣਧੀਰ ਸਿੰਘ ਦੇ ਘਰ ਪਹੁੰਚ ਜਾਣ। ਢੰਡਾਰੀ ਵਿਖੇ ਹੋਏ ਫੈਸਲੇ ਅਨੁਸਾਰ ੧੯ ਫਰਵਰੀ ਨੂੰ ਸਵੇਰੇ ਹੀ ਸੂਰਬੀਰ ਯੋਧੇ ਭਾਈ ਰਣਧੀਰ ਸਿੰਘ ਜੀ ਦੇ ਘਰ ਪਹੁੰਚਣੇ ਸ਼ੁਰੂ ਹੋ ਗਏ। ਬਾਬਾ ਹਰਭਜਨ ਸਿੰਘ ਜੀ ਵੀ ਭਾਈ ਸਾਹਿਬ ਦੇ ਘਰ ਤਿਅਰ-ਬਰ-ਤਿਆਰ ਸਨ। ਸਾਰਿਆਂ ਨੇ ਚੱਲਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ

ਅੱਗੇ ਨਤਮਸਤਕ ਹੋ ਕੇ ਆਪਣੇ 'ਮਿਸ਼ਨ' 'ਤੇ ਜਾਣ ਤੋਂ ਪਹਿਲਾਂ ਅਰਦਾਸ ਕੀਤੀ। ਸ. ਕਰਤਾਰ ਸਿੰਘ ਸਰਾਭਾ ਨੇ ਉੱਥੇ ਪਹੁੰਚ ਕੇ ਸਾਰਿਆਂ ਨੂੰ ਇੱਕ-ਇੱਕ ਗਜ਼ ਖਾਕੀ ਕੱਪੜਾ ਦਿੱਤਾ ਤਾਂ ਕਿ ਜੇਕਰ ਚਾਨਣੀ ਰਾਤ ਵਿਚ ਉਨ੍ਹਾਂ ਦੀਆਂ ਦਸਤਾਰਾਂ ਚਮਕਣ ਤਾਂ ਉਹ ਇਸ ਨੂੰ ਆਪਣੀ ਦਸਤਾਰ ਦੇ ਉੱਪਰ ਦੀ ਬੰਨ੍ਹ ਲੈਣ। ਦੁਪਹਿਰ ਤੋਂ ਬਾਅਦ ਸਾਰਾ ਜਥਾ ਮੁੱਲਾਂਪੁਰ ਰੇਲਵੇ ਸਟੇਸ਼ਨ ਵੱਲ ਰਵਾਨਾ ਹੋ ਗਿਆ। ਭਾਈ ਉੱਤਮ ਸਿੰਘ, ਭਾਈ ਈਸ਼ਰ ਸਿੰਘ ਤੇ ਭਾਈ ਰੰਗਾ ਸਿੰਘ ਇਨ੍ਹਾਂ ਨੂੰ ਰਸਤੇ ਵਿਚ ਮਿਲ ਗਏ। ਰੇਲਵੇ ਸਟੇਸ਼ਨ 'ਤੇ ਇਨ੍ਹਾਂ ਨੂੰ ਅੰਗਰੇਜ਼ ਸਰਕਾਰ ਦਾ ਪਿੱਠੂ ਜੈਲਦਾਰ ਕਿਸ਼ਨ ਸਿੰਘ* ਮਿਲ ਗਿਆ। ਇਹ ਭਾਈ ਰਣਧੀਰ ਸਿੰਘ ਜੀ ਨੂੰ ਚੰਗੀ ਤਰ੍ਹਾਂ ਪਹਿਚਾਣਦਾ ਸੀ। ਬਾਬਾ ਹਰਭਜਨ ਸਿੰਘ ਜੀ ਸਾਰੇ ਜਥੇ ਸਮੇਤ ਗੱਡੀ ਚੜ੍ਹ ਕੇ ਫਿਰੋਜ਼ਪੁਰ ਛਾਉਣੀ ਵੱਲ ਰਵਾਨਾ ਹੋ ਗਏ। ਇਸ ਸਾਰਾ ਜਥਾ ਰਸਤੇ ਵਿਚ 'ਗ਼ਦਰ ਦੀਆਂ ਗੂੰਜਾਂ' ਦੀਆਂ ਨਜ਼ਮਾਂ ਪੜ੍ਹਦਾ ਹੋਇਆ ਜਾ ਰਿਹਾ ਸੀ। ਰਸਤੇ ਵਿਚ ਮੋਗਾ, ਜਗਰਾਵਾਂ ਆਦਿ ਸਟੇਸ਼ਨਾਂ 'ਤੇ ਹੋਰ ਸਿੰਘ ਰਲਦੇ ਗਏ। ਫਿਰੋਜ਼ਪੁਰ ਪਹੁੰਚਣ ਤਕ ਇਸ ਜਥੇ ਦੇ ਮੈਂਬਰਾਂ ਦੀ ਗਿਣਤੀ ੪੦-੫੦ ਦੇ ਲੱਗਭਗ ਹੋ ਗਈ। ਜਦੋਂ ਇਹ ਜਥਾ ਫਿਰੋਜ਼ਪੁਰ ਛਾਉਣੀ ਦੇ ਰੇਲਵੇ ਸਟੇਸ਼ਨ 'ਤੇ ਪਹੁੰਚਿਆਂ ਤਾ ਅੱਗੇ ਉਨ੍ਹਾਂ ਦੇ ਸਵਾਗਤ ਲਈ ਸ. ਕਰਤਾਰ ਸਿੰਘ ਸਰਾਭਾ ਖੜਾ ਸੀ। ਸ. ਕਰਤਾਰ ਸਿੰਘ ਸਰਾਭਾ ਉਨ੍ਹਾਂ ਦੀ ਅਗਵਾਈ ਕਰ ਕੇ ਅੰਗਰੇਜ਼ਾਂ ਦੀਆਂ ਬੈਠਕਾਂ ਪਾਸ ਦੀ ਮੈਦਾਨ ਵਿਚ ਲੈ ਗਿਆ। ਇਹ ਥਾਂ ਰੇਤਲੀ ਅਤੇ ਝਾੜੀਆਂ ਵਾਲੀ ਸੀ। ਸ. ਕਰਤਾਰ ਸਿੰਘ ਸਰਾਭਾ ਇਨ੍ਹਾਂ ਸਾਰਿਆਂ ਨੂੰ ਉੱਥੇ ਬੈਠਾ ਕੇ ਆਪ ਕਿਲ੍ਹੇ ਦੇ ਅੰਦਰ ਚਲਾ ਗਿਆ। ਇਸ ਥਾਂ 'ਤੇ ਅਲੱਗ-ਅਲੱਗ ਜਗ੍ਹਾਂ ਤੋਂ ਆਏ ਕੋਈ ੧੦੦-੧੫੦ ਦੇ ਲੱਗਭਗ ਆਦਮੀ ਇਕੱਠੇ ਹੋ ਚੁੱਕੇ ਸਨ। ਸ. ਕਰਤਾਰ ਸਿੰਘ ਸਰਾਭਾ ਨੂੰ ਕਿਲ੍ਹੇ ਅੰਦਰ ਜ਼ਿਆਦਾ ਸਮਾਂ ਲੱਗਣ ਕਾਰਨ ਦੇਸ਼-ਭਗਤ ਬੇਸਬਰੇ ਹੋ ਰਹੇ ਸਨ ਅਤੇ ਇਕ ਦੂਜੇ ਨੂੰ ਕਹਿ ਰਹੇ ਸਨ ਕਿ ਬਾਰ੍ਹਾਂ ਵੱਜ ਚੁੱਕੇ ਹਨ ਕਿਲ੍ਹੇ 'ਤੇ ਹਮਲਾ ਕਰ ਦੇਈਏ। ਪਰ ਜਦੋਂ ਕਾਫੀ ਦੇਰ ਬਾਅਦ ਸ. ਕਰਤਾਰ ਸਿੰਘ ਸਰਾਭਾ ਛਾਉਣੀ 'ਚੋਂ ਬਾਹਰ ਆਇਆ ਤੇ ਦੱਸਿਆ ਕਿ ਜਿਨ੍ਹਾਂ ਫੌਜੀਆਂ ਨੇ ਸਾਨੂੰ ਹਥਿਆਰ ਦੇਣੇ ਸਨ ਉਹ ਤਾਂ ਕਈ ਦਿਨ ਪਹਿਲਾਂ ਹੀ ਕੱਢ ਕੇ ਕਿਸੇ ਅਣਦੱਸੀ ਥਾਂ 'ਤੇ ਭੇਜ ਦਿੱਤੇ ਗਏ ਹਨ। ਹੁਣ ਸਾਡਾ ਇੱਥੇ ਹਥਿਆਰਾਂ ਤੋਂ ਬਿਨਾ ਠਹਿਰਣਾ ਠੀਕ ਨਹੀਂ ਹੈ। ਇਸ ਲਈ ਜਿਸ ਕਿਸੇ ਨੂੰ ਜਿਸ ਪਾਸੇ ਰਾਹ ਮਿਲਦਾ ਹੈ ਚਲਾ ਜਾਏ। ਇਸ ਆਦੇਸ਼ ਤੋਂ ਬਾਅਦ ਸਾਰੇ ਦੇਸ਼-ਭਗਤ ਇਧਰ-ਉਧਰ ਖਿੰਡ-ਪੁੰਡ ਗਏ। ਬਾਬਾ ਹਰਭਜਨ ਸਿੰਘ ਨੇ ਰਹਿੰਦੀ ਰਾਤ ਇਕ ਛੱਪਰ ਵਿਚ ਕੱਟੀ। ਅਗਲੀ ਸਵੇਰ ਉਹ ਉੱਥੋਂ ਨਿਕਲ ਕੇ ਛੋਟੇ ਜਿਹੇ ਰੇਲਵੇ ਸਟੇਸ਼ਨ ਤੋਂ ਗੱਡੀ ਵਿਚ ਸਵਾਰ ਹੋ ਕੇ ਮੁੱਲਾਂਪੁਰ ਪਹੁੰਚ ਗਏ। ਇੱਥੋਂ ਇਹ ਆਪਣੇ-ਆਪਣੇ ਘਰ ਚਲੇ ਗਏ। ਕਈ ਮਹੀਨਿਆਂ ਬਾਅਦ ਪੁਲਿਸ ਨੇ ਭਗਤ ਸਿੰਘ

*ਇਸੇ ਜੈਲਦਾਰ ਕਿਸ਼ਨ ਸਿੰਘ ਦੀ ਗਵਾਹੀ 'ਤੇ ਬਾਅਦ ਵਿਚ ਗ਼ਦਰੀਆਂ ਨੂੰ ਸਖ਼ਤ ਸਜ਼ਾਵਾਂ ਹੋਈਆਂ ਸਨ।

ਬਲੋਵਾਲ ਵਾਇਦਾ ਮੁਆਫ਼ ਦੀ ਇਤਲਾਹ 'ਤੇ ੨੧ ਜੂਨ ਨੂੰ ਗੁਜਰਵਾਲ, ਫਲੇਵਾਲ, ਨਾਰੰਗਵਾਲ ਅਤੇ ਚਮਿੰਡਾ ਆਦਿ ਪਿੰਡਾਂ ਵਿਚ ਛਾਪੇ ਮਾਰ ਕੇ ਬਹੁਤ ਸਾਰੇ ਦੇਸ਼-ਭਗਤਾਂ ਨੂੰ ਹਿਰਾਸਤ ਵਿਚ ਲੈ ਲਿਆ। ਇਨ੍ਹਾਂ ਵਿਚ ਬਾਬਾ ਹਰਭਜਨ ਸਿੰਘ ਵੀ ਸ਼ਾਮਲ ਸੀ। ਜਦੋਂ ਇਨ੍ਹਾਂ ਨੂੰ ਲੁਧਿਆਣਾ ਲਿਆਂਦਾ ਗਿਆ ਤਾਂ ਬਾਬਾ ਹਰਭਜਨ ਸਿੰਘ ਅਤੇ ਸ. ਸੁਰਜਨ ਸਿੰਘ ਪੁਲਿਸ ਹਿਰਾਸਤ 'ਚੋਂ ਅੱਖ ਬਚਾ ਕੇ ਭੱਜ ਨਿਕਲੇ। ਇਹ ਦੋਵੇਂ ਪੰਜ ਮਹੀਨੇ ਹੁਸ਼ਿਆਰਪੁਰ, ਅਨੰਦਪੁਰ ਸਾਹਿਬ, ਲੁਧਿਆਣਾ, ਪਟਿਆਲਾ, ਨਾਭਾ ਆਦਿ ਇਲਾਕਿਆਂ ਵਿਚ ਭੇਸ ਬਦਲ ਕੇ ਫਿਰਦੇ ਰਹੇ। ਇਕ ਦਿਨ ਜਵੱਦੀ ਦੇ ਵਸਨੀਕ ਨੰਬਰਦਾਰ ਰਾਮ ਸਿੰਘ ਨੇ ਬਾਬਾ ਹਰਭਜਨ ਸਿੰਘ ਅਤੇ ਭਾਈ ਦਲੀਪ ਸਿੰਘ ਫਲਾਂਵਾਲ ਨੂੰ ਰਾਮਪੁਰਾ ਫੂਲ ਦੇ ਰੇਲਵੇ ਸਟੇਸ਼ਨ ਤੋਂ ਗ੍ਰਿਫ਼ਤਾਰ ਕਰਵਾ ਦਿੱਤਾ। ਇੱਥੋਂ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣਾ ਲਿਆਂਦਾ ਗਿਆ। ਦੋ ਦਿਨ ਦੀ ਪੁੱਛ-ਗਿੱਛ ਤੋਂ ਬਾਅਦ ਇਨ੍ਹਾਂ ਨੂੰ ਜੇਲ੍ਹ ਭੇਜ ਦਿੱਤਾ ਗਿਆ। ੨੯ ਅਕਤੂਬਰ, ੧੯੧੫ ਈ. ਨੂੰ ਇਨ੍ਹਾਂ ੪੦-੫੦ ਬੰਦਿਆਂ ਦਾ ਚਲਾਣ ਲਾਹੌਰ ਪੇਸ਼ ਕੀਤਾ ਗਿਆ। ਇੱਥੇ ਇਨ੍ਹਾਂ ਦਾ ੫ ਮਹੀਨੇ ਕੇਸ ਚੱਲਦਾ ਰਿਹਾ। ਅੰਤ ਵਿਚ ੬ ਦੇਸ਼-ਭਗਤਾਂ ਨੂੰ ਫਾਂਸੀ ਦੀ ਸਜ਼ਾ ਅਤੇ ਲੱਗਭਗ ੫੦ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਬਾਬਾ ਹਰਭਜਨ ਸਿੰਘ ਜੀ ਨੂੰ ਵੀ ਕਾਲੇ ਪਾਣੀ ਅਤੇ ਜਾਇਦਾਦਾਂ ਜ਼ਬਤੀ ਦੀ ਸਜ਼ਾ ਦਿੱਤੀ ਗਈ। ਇਹ ਸਜ਼ਾ ਬਾਅਦ ਵਿਚ ਟੁੱਟ ਕੇ ਤਿੰਨ ਸਾਲ ਦੀ ਰਹਿ ਗਈ। ਬਾਬਾ ਹਰਭਜਨ ਸਿੰਘ ਜੀ ਇਹ ਸਜ਼ਾ ਭੁਗਤ ਕੇ ਪਿੰਡ ਦੀ ਹੱਦਬੰਦੀ ਚੋਂ ਬਾਹਰ ਨਾ ਜਾਣ ਦੀ ਸ਼ਰਤ 'ਤੇ ੨ ਜਮਾਨਤਾਂ 'ਤੇ ਰਿਹਾ ਹੋਏ। ਜੇਲ੍ਹ ਤੋਂ ਬਾਹਰ ਆ ਕੇ ੨ ਸਾਲ ਪਿੰਡ ਵਿਚ ਹੀ ਬੰਦ ਰਹਿਣ ਤੋਂ ਬਾਅਦ ਆਪ ਲਾਹੌਰ ਆ ਕੇ ਸ. ਸਰਦੂਲ ਸਿੰਘ ਕਵੀਸ਼ਰ ਦੇ ਪਾਸ ਛਾਪੇਖਾਨੇ ਪੀਪਲਜ਼ ਪ੍ਰੈੱਸ ਵਿਚ ਕੰਪੋਜ਼ਿੰਗ ਦਾ ਕੰਮ ਸਿੱਖ ਕੇ ੧੯੨੦ ਈ. ਤਕ ਲਾਹੌਰ, ਸ੍ਰੀ ਅੰਮ੍ਰਿਤਸਰ, ਲੁਧਿਆਣਾ ਆਦਿ ਪ੍ਰੈੱਸਾਂ ਵਿਚ ਕੰਮ ਕਰਦੇ ਰਹੇ। ਸੰਨ ੧੯੩੫ ਈ. ਵਿਚ ਇਨ੍ਹਾਂ ਨੇ ਆਪਣਾ 'ਗਿਆਨੀ ਪ੍ਰੈੱਸ' ਲਾ ਲਿਆ। ਸੰਨ ੧੯੪੯ ਈ. ਵਿਚ ਇਨ੍ਹਾਂ ਨੇ ਪਿੰਡ ਵਿਚ ਹੀ ਲੋਕਾਂ ਤੋਂ ਚੰਦਾ ਇਕੱਠਾ ਕਰ ਕੇ ਬੱਚਿਆਂ ਦੀ ਪੜ੍ਹਾਈ ਲਈ ਇਕ ਸਕੂਲ ਬਣਵਾਇਆ। ਪਿੰਡ ਵਿਚ ਕੁਝ ਸਮਾਂ ਸਰਪੰਚੀ ਵੀ ਕੀਤੀ। ਆਪਣੇ ਅੰਤ ਸਮੇਂ ਤਕ ਇਹ ਆਪਣੇ ਹੀ 'ਪੰਜਾਬ ਗਿਆਨੀ ਪ੍ਰੈੱਸ' ਭਦੌੜ ਹਾਊਸ ਲੁਧਿਆਣਾ ਵਿਚ ਰਹਿੰਦੇ ਰਹੇ। ਸ੍ਰੀ ਅੰਮ੍ਰਿਤਸਰ ਵਿਚ ਵੀ ਇਨ੍ਹਾਂ ਦਾ ਪੁੱਤਰ ਸ. ਸੰਤੋਖ ਸਿੰਘ ਆਪਣੇ ਘਰ ਵਿਚ ਰਹਿੰਦਾ ਹੋਇਆ, ਇੱਥੇ ਹੀ ਪ੍ਰੈੱਸ ਦਾ ਕੰਮ ਕਰਦਾ ਸੀ। ਇਨ੍ਹਾਂ ਦਾ ਛੋਟਾ ਲੜਕਾ ਸ. ਅਜੀਤ ਸਿੰਘ ਲੁਧਿਆਣਾ ਵਿਖੇ ਪ੍ਰੈੱਸ ਦਾ ਕੰਮ ਕਰਦਾ ਰਿਹਾ ਹੈ।

■

# ਛੋਟਾ ਘੱਲੂਘਾਰਾ

*-ਡਾ. ਤੇਜਿੰਦਰਪਾਲ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਆਪਣੇ ਦੈਵੀ ਗੁਣ ਬਖ਼ਸ਼ ਕੇ 'ਸਤਿਗੁਰ ਪੂਰਾ'[1] ਕਹਿ ਕੇ ਨਿਵਾਜਿਆ ਹੈ। 'ਪ੍ਰੇਮ ਸੁਮਾਰਗ' ਅਨੁਸਾਰ ਜਿਨ੍ਹਾਂ ਗੁਰਸਿੱਖਾਂ ਦਾ ਸੰਬੰਧ ਸਿੱਧਾ ਗੁਰਿਆਈ ਨਾਲ ਹੁੰਦਾ, ਉਨ੍ਹਾਂ ਨੂੰ ਖਾਲਸਾ ਖ਼ਿਤਾਬ ਮਿਲਦਾ।[2] ਖਾਲਸਾ ਕਾਲ ਪੁਰਖੁ ਕੀ ਫੌਜ ਹੈ, ਜਿਹੜਾ ਪਰਮਾਤਮਾ ਦੀ ਮੌਜ ਵਿੱਚੋਂ ਪ੍ਰਗਟ ਹੋਇਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਥਾਗਤ ਤੌਰ ਉੱਤੇ ਗੁਰਿਆਈ ਖਾਲਸੇ ਵਿਚ ਪ੍ਰਗਟ ਕੀਤੀ ਹੈ:

*ਖਾਲਸਾ ਮੇਰੋ ਰੂਪ ਹੈ ਖ਼ਾਸ।*
*ਖਾਲਸੇ ਮਹਿ ਹੌ ਕਰੌ ਨਿਵਾਸ।* *(ਸਰਬਲੋਹ ਗ੍ਰੰਥ)*

ਖਾਲਸਾ ਗੁਰੂ ਵਾਲੇ ਗੁਣ ਧਾਰਨ ਕਰਨ ਕਰ ਕੇ ਗੁਰੂ ਵਿਚ ਅਭੇਦ ਹੋ ਜਾਂਦਾ ਹੈ। ਇਸ ਤਰ੍ਹਾਂ ਖਾਲਸੇ ਅੰਦਰ ਗੁਰੂ ਦੀ ਕਲਾ ਵਰਤਣ ਲੱਗ ਜਾਂਦੀ ਹੈ, ਜਿਸ ਆਸਰੇ ਉਹ ਵੀ ਦਾਤਾਰ-ਰੂਪ ਹੋ ਜਾਂਦਾ ਹੈ:

*ਖਾਲਸੇ ਕੇ ਪ੍ਰਸਾਦ ਕਰਿ ਸੁਤ ਵਿਤ ਕੋਸ ਭੰਡਾਰ।*
*ਰਾਜ ਮਾਲ ਸਾਦਨ ਸਕਲ ਪੁਤ੍ਰ ਕਲਤ੍ਰ ਬਿਵਹਾਰ।*
*ਲਸਕਰ ਨੇਬ ਖਵਾਸ ਭ੍ਰਿਤ ਅਨੁਚਰ ਦਾਸੀ ਦਾਸ।*
*ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ ਕ੍ਰਿਪਾ ਕਰਿ ਤਾਸ।*
*ਗਿਰੰਬਾਰੀ ਅਰ ਸਾਹਿਬੀ ਤਨ ਮਨ ਪਿੰਡ ਪ੍ਰਾਨ।*
*ਪ੍ਰਸਾਦ ਖਾਲਸਹਿ ਕਰਿ ਮਿਲਯੋ ਦਾਨ ਮਾਨ ਸਨਮਾਨ।*
*ਕ੍ਰਿਪਾਵੰਤ ਖਾਲਸ ਸਗਲ ਤਹਿ ਪ੍ਰਸਾਦ ਭਯੋ ਗੌਰਿ।*
*ਮੁਹਿ ਸੈ ਰੰਕ ਅਨਾਥ ਜਗ ਭਟਕਤ ਫਿਰਤ ਕਰੋਰਿ।*
*ਸੇਵ ਖਾਲਸਹਿ ਕੀ ਸਫਲ ਪੂਜਾ ਸਤਵਨ ਅਰਘ ਪਾਦ।*
*ਦਾਨ ਮਾਨ ਸਨਮਾਨ ਕਰਿ ਖੋੜਸ ਬਿਧਿ ਕਹੁ ਸਵਾਦ।*
*ਆਨ ਸੇਵ ਨਹਿ ਸਫਲ ਕਛ ਈਤ ਊਤ ਪਰਲੋਕ।*
*ਨਿਹਫਲ ਸੇਵਾ ਤਿਸ ਬਿਨਾ ਕਬੀ ਹਰਖ ਕਬਿ ਸੋਕ।* *(ਉਹੀ)*

ਅਕਾਲ ਪੁਰਖ ਵਾਹਿਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਖਾਲਸੇ ਵਿਚ ਰੰਚਕ-ਮਾਤਰ ਭੇਦ ਨਹੀਂ, ਤਿੰਨੇ ਇੱਕ ਰੂਪ ਹੀ ਹਨ:

*ਆਤਮ ਰਸ ਜੇ ਜਾਨਹੀ ਸੋ ਹੈ ਖਾਲਸ ਦੇਵ।*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਿਨ ਭੇਵ।* *(ਉਹੀ, ਭਾਗ ਦੂਜਾ)*

ਅਠਾਰ੍ਹਵੀਂ ਸਦੀ ਵਿਚ ਸੰਕਟ ਵੇਲੇ ਪੰਥ ਦੇ ਅਹਿਮ ਫ਼ੈਸਲੇ ਗੁਰਮਤੇ ਦੇ ਰੂਪ ਵਿਚ ਹੁੰਦੇ ਰਹੇ ਹਨ। ਗੁਰਮਤੇ ਦੀ ਇਹ ਪਰੰਪਰਾ ਪੰਥ ਨੇ ਗੁਰੂ ਦੀ ਹੈਸੀਅਤ ਵਿਚ ਸ਼ੁਰੂ ਕੀਤੀ

*ਸਹਾਇਕ ਪ੍ਰੋਫੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ)। ਮੋ: +੯੧੯੯੮੮੦-੦੪੭੩੩

ਸੀ। ਗੁਰਮਤੇ ਦਾ ਅਰਥ ਹੀ ਗੁਰੂ ਦਾ ਮਤਾ ਭਾਵ ਗੁਰੂ ਦਾ ਫ਼ੈਸਲਾ ਹੈ। ਇਤਿਹਾਸਿਕ ਤੌਰ 'ਤੇ ਗੁਰਮਤੇ ਦੀ ਸੰਸਥਾ ਹੀ ਸਿੱਖੀ ਦੇ ਅੱਤ ਬਿਖੜੇ ਦੌਰ ਵਿਚ ਖਾਲਸੇ ਦੀ ਜਥੇਬੰਦਕ ਸ਼ਕਤੀ ਨੂੰ ਦ੍ਰਿੜ੍ਹਤਾ ਪ੍ਰਦਾਨ ਕਰਦੀ ਰਹੀ ਹੈ।

ਸਿੱਖ ਇਤਿਹਾਸ ਲਹੂ ਭਿੱਜਾ ਇਤਿਹਾਸ ਹੈ, ਜਿਹੜਾ ਸ਼ਹਾਦਤਾਂ ਅਤੇ ਕੁਰਬਾਨੀਆਂ ਨਾਲ ਭਰਪੂਰ ਹੈ। ਇਤਿਹਾਸਿਕ ਦ੍ਰਿਸ਼ਟੀ ਤੋਂ ਸਿੱਖ ਧਰਮ ਵਿਚ ਸ਼ਹਾਦਤਾਂ ਦਾ ਸਿਲਸਿਲਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਸ਼ੁਰੂ ਹੁੰਦਾ ਹੈ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖ ਧਰਮ ਵਿਚ ਲਗਾਤਾਰ ਵਾਧਾ ਹੁੰਦਾ ਗਿਆ। ਸਮੇਂ ਦੇ ਹੁਕਮਰਾਨ ਇਸ ਵਾਧੇ ਨੂੰ ਬਰਦਾਸ਼ਤ ਨਾ ਕਰ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਤਕ ਵਿਰੋਧੀਆਂ ਦੀ ਈਰਖਾ ਸਿਖਰਾਂ ਉੱਤੇ ਪਹੁੰਚ ਗਈ। ਉਸ ਸਮੇਂ ਦੇ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾ ਕੇ ਆਪਣੀ ਈਰਖਾ ਨੂੰ ਠੱਲ ਪਾਈ। ਸਿੱਟੇ ਵਜੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਧਰਮ ਵਿਚ ਮੀਰੀ-ਪੀਰੀ ਦਾ ਸਿਧਾਂਤ ਦ੍ਰਿੜ੍ਹ ਕਰਵਾਇਆ, ਜਿਸ ਨਾਲ ਸਿੱਖਾਂ ਅੰਦਰ ਸੰਤ-ਸਿਪਾਹੀ ਦੀ ਭਾਵਨਾ ਜਾਗ੍ਰਿਤ ਹੋਈ। ਇਸ ਸਿਧਾਂਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਪਕਿਆਈ ਨਾਲ ਲਾਗੂ ਕਰਨ ਲਈ ਖਾਲਸਾ-ਪੰਥ ਦੀ ਸਿਰਜਣਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਈ ਨੂੰ ਇੱਜ਼ਤ ਤੇ ਸ੍ਵੈ-ਮਾਣ ਨਾਲ ਜਿਊਣਾ ਸਿਖਾਇਆ। ਉਨ੍ਹਾਂ ਦੇ ਜੋਤੀ ਜੋਤਿ ਸਮਾਉਣ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਦੁਆਰਾ ਮੁਗ਼ਲਾਂ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਵੀ ਸਿੰਘਾਂ ਨੇ ਮੁਗ਼ਲਾਂ ਨਾਲ ਟੱਕਰ ਲੈਣੀ ਨਾ ਛੱਡੀ। ਇਸ ਤਹਿਤ ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਦੋ ਅਹਿਮ ਘਟਨਾਵਾਂ ਵਾਪਰੀਆਂ, ਜਿਨ੍ਹਾਂ ਨੂੰ ਘੱਲੂਘਾਰਿਆਂ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਵਿੱਚੋਂ ਛੋਟੇ ਘੱਲੂਘਾਰੇ ਬਾਰੇ ਵਿਚਾਰ ਕਰਨੀ ਇਸ ਲੇਖ ਦਾ ਮੁੱਖ ਉਦੇਸ਼ ਹੈ।

ਛੋਟਾ ਘੱਲੂਘਾਰਾ: ਸਿੱਖ ਸਿਮ੍ਰਤੀ ਵਿਚ ਦੀਵਾਨ ਲਖਪਤ ਰਾਏ (ਲਾਹੌਰ ਦੇ ਸੂਬੇਦਾਰ ਯਾਹੀਆ ਖਾਨ ਦਾ ਵਜ਼ੀਰ) ਨਾਲ ਕਾਹਨੂੰਵਾਨ (ਗੁਰਦਾਸਪੁਰ) ਦੇ ਛੰਭ ਨੇੜੇ ੧੭੪੬ ਈ. ਵਿਚ ਹੋਏ ਯੁੱਧ ਨੂੰ ਛੋਟਾ ਘੱਲੂਘਾਰਾ ਜਾਂ ਪਹਿਲਾ ਘੱਲੂਘਾਰਾ ਕਿਹਾ ਜਾਂਦਾ ਹੈ। ਛੋਟਾ ਘੱਲੂਘਾਰਾ ਇਸ ਨੂੰ ਨੁਕਸਾਨ ਦੇ ਸੰਦਰਭ ਵਿਚ ਕਿਹਾ ਜਾਂਦਾ ਹੈ। ਇਸ ਤੋਂ ਲੱਗਭਗ ੧੬ ਸਾਲ ਬਾਅਦ ੧੭੬੨ ਈ. (ਸੰਮਤ ੧੮੧੮) ਵਿਚ ਅਹਿਮਦ ਸ਼ਾਹ ਦੁਰਾਨੀ ਨਾਲ ਕੁਪ ਰੋਹੀੜਾ (ਸੰਗਰੂਰ) ਦੇ ਸਥਾਨ ਉੱਤੇ ਜੋ ਲੜਾਈ ਹੋਈ, ਉਹ ਸਿੱਖ ਇਤਿਹਾਸ ਵਿਚ 'ਵੱਡਾ ਘੱਲੂਘਾਰਾ' ਦੇ ਨਾਮ ਨਾਲ ਪ੍ਰਸਿੱਧ ਹੋਈ।

ਛੋਟੇ ਘੱਲੂਘਾਰੇ ਦੀ ਵਿਥਿਆ ਜਾਣਨ ਤੋਂ ਪਹਿਲਾਂ ਘੱਲੂਘਾਰੇ ਦਾ ਅਰਥ, ਪਿਛੋਕੜ, ਕਾਰਨ ਤੇ ਸਿੱਟੇ ਆਦਿ ਨੂੰ ਵਿਚਾਰਿਆ ਜਾਵੇਗਾ।

ਘੱਲੂਘਾਰਾ: ਅਰਥ

'ਮਹਾਨ ਕੋਸ਼' ਅਨੁਸਾਰ ਘੱਲੂਘਾਰਾ ਦੇ ਅਰਥ ਹਨ— ਤਬਾਹੀ, ਗਾਰਤੀ ਜਾਂ ਸਰਵਨਾਸ਼। ਭਾਵ ਐਸਾ ਯੁੱਧ ਜਿਸ ਵਿਚ ਭਾਰੀ ਜਾਨੀ ਨੁਕਸਾਨ ਹੋਵੇ।

### ਛੋਟਾ ਘੱਲੂਘਾਰਾ: ਪਿਛੋਕੜ

ਛੋਟੇ ਘੱਲੂਘਾਰੇ ਦੇ ਕਾਰਨਾਂ ਨੂੰ ਜਾਣਨ ਤੋਂ ਪਹਿਲਾਂ ਇਸ ਦਾ ਪਿਛੋਕੜ ਸਮਝਣਾ ਲੋੜੀਂਦਾ ਹੈ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲੈ ਕੇ ਯਹੀਆ ਖਾਨ (ਜ਼ਕਰੀਆਂ ਖਾਂ ਦਾ ਪੁੱਤਰ) ਦੇ ਸਮੇਂ ਤਕ ਸਿੱਖ ਸੰਘਰਸ਼ ਬੜੇ ਜ਼ੋਰਾਂ ਉੱਤੇ ਰਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਸਿੱਖ ਜਥੇਬੰਦ ਹੋਣ ਲੱਗ ਪਏ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਥਾਪੜਾ ਪ੍ਰਾਪਤ ਕਰ ਕੇ ਮੁਗ਼ਲਾਂ ਨਾਲ ਟੱਕਰ ਲਈ। ਸਿੱਟੇ ਵਜੋਂ ਬਾਬਾ ਬੰਦਾ ਸਿੰਘ ਨੇ ਅਨੇਕ ਜਿੱਤਾਂ ਪ੍ਰਾਪਤ ਕੀਤੀਆਂ। ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਕਰ ਕੇ ਆਪਣਾ ਸਿੱਕਾ ਚਲਾਇਆ, ਪਰੰਤੂ ਉਨ੍ਹਾਂ ਦਾ ਰਾਜ-ਭਾਗ ਬਹੁਤ ਦੇਰ ਤਕ ਨਾ ਰਹਿ ਸਕਿਆ। ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੂੰ ੧੭੧੬ ਈ. ਵਿਚ ਦਿੱਲੀ ਵਿਖੇ ਸ਼ਹੀਦ ਕਰ ਦਿਤਾ ਗਿਆ। ਉਸ ਤੋਂ ਪਿੱਛੋਂ ਪੰਜਾਬ ਵਿਚ ਮੁਗ਼ਲ ਰਾਜ ਦੀ ਜ਼ੁਲਮੀ ਹਨ੍ਹੇਰੀ ਚੱਲ ਪਈ। ਹੁਕਮਰਾਨਾਂ ਨੇ ਹੁਕਮ ਜਾਰੀ ਕੀਤਾ ਕਿ ਸਾਰੇ ਸਿੱਖਾਂ ਨੂੰ ਕਤਲ ਕਰ ਦਿਤਾ ਜਾਵੇ। ਇਸ ਪ੍ਰਕਾਰ ਸਿੱਖਾਂ ਦੀ ਤਾਕਤ ਦਿਨੋਂ-ਦਿਨ ਘਟਣ ਲੱਗੀ।

੧੭੨੬ ਈ. ਵਿਚ ਅਬਦੁਸਮਦ ਖ਼ਾਨ ਦੇ ਪੁੱਤਰ ਜ਼ਕਰੀਆ ਖਾਨ ਨੂੰ ਲਾਹੌਰ ਦਾ ਸੂਬੇਦਾਰ ਥਾਪਿਆ ਗਿਆ। ਜ਼ਕਰੀਆ ਖਾਨ ਦੇ ਰਾਜ ਵਿਚ ਸਿੱਖਾਂ ਉੱਪਰ ਬਹੁਤ ਜ਼ੁਲਮ ਕੀਤੇ ਗਏ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਪਿੱਛੋਂ ਜ਼ਕਰੀਆ ਸਿੱਖਾਂ ਦਾ ਪੱਕਾ ਦੁਸ਼ਮਣ ਬਣ ਗਿਆ।

ਇਸ ਤੋਂ ਬਾਅਦ ਨਾਦਰਸ਼ਾਹ ਨੇ ੧੭੩੯ ਈ. ਵਿਚ ਭਾਰਤ ਉੱਤੇ ਹਮਲਾ ਕਰ ਕੇ ਜ਼ਕਰੀਆ ਖ਼ਾਨ ਦੇ ਸ਼ਾਹੀ ਖ਼ਜ਼ਾਨੇ ਦੀ ਖ਼ੂਬ ਲੁੱਟ ਕੀਤੀ। ਨਾਦਰਸ਼ਾਹ ਲੁੱਟ-ਖਸੁੱਟ ਕਰ ਕੇ ਜਦੋਂ ਵਾਪਸ ਜਾ ਰਿਹਾ ਸੀ ਤਾਂ ਸਿੱਖਾਂ ਨੇ ਅਚਨਚੇਤ ਹਮਲਾ ਕਰ ਕੇ ਨਾਦਰਸ਼ਾਹ ਦੀਆਂ ਫੌਜਾਂ ਨੂੰ ਲੁੱਟਣਾ ਸ਼ੁਰੂ ਕਰ ਦਿਤਾ। ਇਹ ਦੇਖ ਕੇ ਨਾਦਰਸ਼ਾਹ ਬਹੁਤ ਘਬਰਾ ਗਿਆ। ਉਸ ਨੇ ਜ਼ਕਰੀਆ ਖਾਨ ਨੂੰ ਮਿਲ ਕੇ ਸਿੱਖਾਂ ਬਾਰੇ ਪੁੱਛ-ਪੜਤਾਲ ਕੀਤੀ। ਜ਼ਕਰੀਆ ਖਾਨ ਨੇ ਜਦੋਂ ਸਿੱਖਾਂ ਬਾਰੇ ਦੱਸਿਆ ਕਿ ਇਹ ਫ਼ਕੀਰ ਲੋਕ ਹਨ ਤੇ ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉੱਤੇ ਹਨ ਤਾਂ ਨਾਦਰਸ਼ਾਹ ਨੇ ਸਿੱਖਾਂ ਦੀ ਬਹਾਦਰੀ ਦੀ ਤਾਰੀਫ਼ ਕਰਦਿਆਂ ਕਿਹਾ ਕਿ ਇਨ੍ਹਾਂ ਤੋਂ ਡਰਨਾ ਚਾਹੀਦਾ ਹੈ। ਉਸ ਨੇ ਸਿੱਖਾਂ ਦੀ ਬਹਾਦਰੀ ਦੇਖ ਕੇ ਸਹਿਜ ਸੁਭਾਅ ਕਿਹਾ ਕਿ ਇਕ ਦਿਨ ਜ਼ਰੂਰ ਇਹ ਇਸ ਦੇਸ਼ ਦੇ ਮਾਲਕ ਬਣਨਗੇ। ਜ਼ਕਰੀਆ ਖਾਨ ਇਹ ਬੋਲ ਸੁਣ ਕੇ ਹਜ਼ਮ ਨਾ ਕਰ ਸਕਿਆ ਅਤੇ ਉਸ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦਾ ਹੁਕਮ ਦੇ ਦਿੱਤਾ। ਇਹ ਸਮਾਂ ਸਿੱਖਾਂ ਲਈ ਇਮਤਿਹਾਨ ਦਾ ਸਮਾਂ ਸੀ।

੧੭੪੫ ਈ. ਵਿਚ ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਯਾਹੀਆ ਖਾਨ ਪੰਜਾਬ ਦਾ ਸੂਬੇਦਾਰ ਬਣਿਆ। ਇਸ ਨੇ ਹਕੂਮਤ 'ਚ ਆਉਂਦਿਆਂ ਹੀ ਸਿੱਖਾਂ ਉੱਪਰ ਸਖ਼ਤੀ ਕਰ ਦਿੱਤੀ, ਜਿਸ ਦੇ ਸਿੱਟੇ ਵਜੋਂ 'ਛੋਟਾ ਘੱਲੂਘਾਰਾ' ਵਾਪਰਿਆ।

### ਛੋਟਾ ਘੱਲੂਘਾਰਾ: ਕਾਰਨ

ਛੋਟੇ ਘੱਲੂਘਾਰੇ ਦਾ ਸਭ ਤੋਂ ਅਹਿਮ ਕਾਰਨ ਏਮਨਾਬਾਦ ਦੇ ਫੌਜਦਾਰ ਜਸਪਤ ਰਾਏ

ਦੇ ਕਤਲ ਨਾਲ ਜੁੜਦਾ ਹੈ। ਲਾਹੌਰ ਦੀ ਮੁਗ਼ਲ ਸੈਨਾ ਨੇ ੧੭੪੬ ਈ. ਵਿਚ ਜਦੋਂ ਸਿੱਖਾਂ ਨੂੰ ਖਦੇੜਿਆ ਤਾਂ ਇਨ੍ਹਾਂ ਵਿੱਚੋਂ ਇਕ ਜਥੇ ਦਾ ਟਾਕਰਾ ਏਮਨਾਬਾਦ ਤੋਂ ਦੂਰ ੨੫ ਕਿ.ਮੀ. ਦੀ ਦੂਰੀ ਉੱਤੇ ਸਥਿਤ ਬਦੋ ਕੀ ਗੁਸਾਈਆਂ ਵਿਖੇ ਹੋਇਆ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਭਾਈ ਨਿਬਾਹੂ ਸਿੰਘ ਰੰਘਰੇਟੇ ਨੇ ਜਸਪਤ ਰਾਏ ਦੇ ਹਾਥੀ ਉੱਤੇ ਚੜ੍ਹ ਕੇ ਉਸ ਦਾ ਸਿਰ ਵੱਢ ਦਿਤਾ। ਜਸਪਤ ਰਾਏ ਦੀ ਮੌਤ ਹੋਣ ਕਾਰਨ ਸਾਰੀ ਫੌਜ ਘਬਰਾ ਗਈ। ਆਪਣੀ ਜਾਨ ਬਚਾਉਣ ਲਈ ਉਹ ਮੈਦਾਨ ਛੱਡ ਕੇ ਭੱਜ ਗਏ। ਜਸਪਤ ਰਾਏ ਦੀ ਮੌਤ ਬਾਰੇ ਸੁਣ ਕੇ ਉਸ ਦਾ ਭਰਾ ਲਖਪਤ ਰਾਏ ਬਹੁਤ ਗੁੱਸੇ ਵਿਚ ਆਇਆ। ਸੂਬੇਦਾਰ ਯਾਹੀਆ ਖਾਨ ਨੇ ਵੀ ਆਪਣੇ ਫੌਜਦਾਰ ਦੇ ਮਾਰੇ ਜਾਣ ਦਾ ਬਹੁਤ ਅਫ਼ਸੋਸ ਹੋਇਆ। ਸਿੱਟੇ ਵਜੋਂ ਸਾਰੇ ਪੰਜਾਬ ਵਿਚ ਸਿੰਘਾਂ ਦੇ ਕਤਲ-ਏ-ਆਮ ਦਾ ਹੁਕਮ ਦੇ ਦਿੱਤਾ ਗਿਆ। ਲਖਪਤ ਰਾਏ ਨੇ ਇਹ ਗੱਲ ਆਪਣੇ ਮਨ ਵਿਚ ਠਾਣ ਲਈ ਕਿ ਉਹ ਸਿੱਖਾਂ ਦਾ ਖੁਰਾ ਖੋਜ ਮਿਟਾ ਕੇ ਹੀ ਚੈਨ ਨਾਲ ਬੈਠੇਗਾ। ਉਸ ਨੇ ਯਹੀਆ ਖਾਨ ਨੂੰ ਹੰਕਾਰ ਵਿਚ ਕਿਹਾ ਕਿ, "ਜਿਤਨਾ ਚਿਰ ਮੈਂ ਸਿੱਖਾਂ ਦਾ ਖੁਰਾ-ਖੋਜ ਨਾ ਮਿਟਾ ਦਿਆਂ, ਉਤਨਾ ਚਿਰ ਸਿਰ 'ਤੇ ਪਗੜੀ ਨਹੀਂ ਬੰਨਾਂਗਾ। ਇਹ ਪੰਥ ਇਕ ਖੱਤਰੀ ਨੇ ਖੜਾ ਕੀਤਾ ਹੈ ਤੇ ਹੁਣ ਇਕ ਖੱਤਰੀ ਹੀ ਨਾਸ਼ ਕਰੇਗਾ।"

ਸਿੱਖਾਂ ਦੇ ਕਤਲ-ਏ-ਆਮ ਦਾ ਅਰੰਭ ਸਭ ਤੋਂ ਪਹਿਲਾਂ ਲਾਹੌਰ ਤੋਂ ਹੋਇਆ। ਲਾਹੌਰ ਵਿਚ ਰੋਜ਼ਾਨਾ ਬਹੁਤ ਸਾਰੇ ਸਿੰਘਾਂ ਦੇ ਕਟੇ ਹੋਏ ਸਿਰ ਆਉਣ ਲੱਗੇ। ਇਹ ਹੁਕਮ ਕੀਤਾ ਗਿਆ ਸੀ ਕਿ ਜਿਹੜਾ ਆਦਮੀ ਕਿਸੇ ਸਿੰਘ ਦਾ ਸਿਰ ਵੱਢ ਕੇ ਲਿਆਵੇਗਾ, ਉਸ ਨੂੰ ਉਸ ਦੇ ਬਦਲੇ ਇਨਾਮ ਦਿੱਤਾ ਜਾਵੇਗਾ। ਇਸ ਤਰ੍ਹਾਂ ਸਿੱਖਾਂ ਦਾ ਕਤਲ-ਏ-ਆਮ ਦਿਨੋਂ-ਦਿਨ ਵਧਣ ਲੱਗਾ। ਇਸ ਤੋਂ ਇਲਾਵਾ ਇਹ ਵੀ ਹੁਕਮ ਦਿੱਤਾ ਗਿਆ ਕਿ ਜਿਹੜਾ ਵੀ ਗੁਰਬਾਣੀ ਪੜ੍ਹਦਾ ਜਾਂ ਸੁਣਦਾ ਦੇਖਿਆ ਜਾਵੇ, ਉਸ ਨੂੰ ਮਾਰ ਦਿਤਾ ਜਾਵੇ। ਇਸ ਦੇ ਨਾਲ ਹੀ ਇਹ ਵੀ ਹੁਕਮ ਜਾਰੀ ਹੋਇਆ ਕਿ ਕੋਈ ਵੀ ਵਿਅਕਤੀ ਬਾਣੀ ਦਾ ਪਾਠ ਨਾ ਕਰੇ ਅਤੇ ਨਾ ਹੀ ਗੁਰੂ ਦਾ ਨਾਮ ਲਵੇ। ਗੁੜ ਨੂੰ ਰੋੜੀ ਜਾਂ ਭੇਲੀ ਕਿਹਾ ਜਾਵੇ, ਕਿਉਂਕਿ ਗੁੜ ਸ਼ਬਦ ਕਹਿਣ ਨਾਲ ਗੁਰੂ ਯਾਦ ਆਉਂਦਾ ਹੈ। ਇਸ ਤਰ੍ਹਾਂ ਗ੍ਰੰਥ ਕੋਈ ਨਾ ਕਹੇ, ਪੋਥੀ ਕਿਹਾ ਜਾਵੇ।

ਹੁਕਮਰਾਨ ਦੁਆਰਾ ਲਾਹੌਰ ਸ਼ਹਿਰ ਦੇ ਸਿੱਖਾਂ ਨੂੰ ਭੰਗੀਆਂ ਹਵਾਲੇ ਕਰ ਦਿੱਤਾ ਗਿਆ ਤੇ ਕਿਹਾ "ਇਹ ਕੇਸਾਂ ਵਾਲੀਆਂ ਖੋਪਰੀਆਂ ਸਭ ਲਾਹ ਸੁੱਟੋ।" ਇਹ ਘਟਨਾ ੧੦ ਮਾਰਚ, ੧੭੪੬ ਈ. ਨੂੰ ਵਾਪਰੀ। ਬਹੁਤ ਸਾਰੇ ਗ਼ਰੀਬ ਸਿੱਖ, ਜੋ ਲਾਹੌਰ ਵਿਚ ਰਹਿੰਦੇ ਸਨ, ਯਹੀਆ ਖਾਨ ਦੇ ਹੁਕਮਾਂ ਤਹਿਤ ਕਤਲ ਕੀਤੇ ਗਏ। ਇਸ ਤੋਂ ਇਲਾਵਾ ਪਿੰਡਾਂ ਵਿੱਚੋਂ ਵੀ ਚੁਣ-ਚੁਣ ਕੇ ਸਿੰਘ ਮਾਰ ਦਿੱਤੇ ਗਏ। ਉਪਰੰਤ ਯਹੀਆ ਖਾਨ ਦੇ ਹੁਕਮ ਨਾਲ ਦੀਵਾਨ ਲਖਪਤ ਰਾਏ ਨੇ ਹੈਦਰੀ ਝੰਡਾ (ਦੀਨ ਮਜ਼ਹਬ ਦੇ ਜ਼ਹਾਦ ਦੇ ਨਾਮ ਹੇਠ) ਖੜਾ ਕਰਵਾ ਕੇ ਜੰਗਲਾਂ ਵਿਚ ਲੁਕੇ ਹੋਏ ਸਿੰਘਾਂ ਦਾ ਬੀਜ ਨਾਸ ਕਰਨ ਲਈ ਬਕਾਇਦਾ ਫੌਜੀ ਚੜ੍ਹਾਈ ਕੀਤੀ ਗਈ।

ਲਖਪਤ ਰਾਏ ਨੇ ਗੁਰਬਾਣੀ ਦੀਆਂ ਪੋਥੀਆਂ ਨੂੰ ਜਿੱਥੋਂ ਤਕ ਹੋ ਸਕਿਆ ਲੱਭ-ਲੱਭ

ਕੇ ਅਗਨ ਤੇ ਪਾਣੀ ਦੇ ਭੇਂਟ ਕਰ ਦਿੱਤਾ। ਇਸ ਪ੍ਰਕਾਰ ਸਿੱਖਾਂ ਦੀਆਂ ਧਾਰਮਿਕ ਪੋਥੀਆਂ ਖ਼ਤਮ ਕਰ ਦਿੱਤੀਆਂ ਗਈਆਂ। ਨਾਲ ਹੀ ਹਜ਼ਾਰਾਂ ਦੀ ਗਿਣਤੀ ਵਿਚ ਧਰਮਸਾਲਾਵਾਂ ਤਬਾਹ ਕਰ ਦਿੱਤੀਆਂ ਗਈਆਂ। ਇੰਜ, ਲਖਪਤ ਰਾਏ ਨੇ ਸ਼ਹਿਰ ਵਿਚ ਰਹਿੰਦੇ ਸਿੱਖਾਂ ਨੂੰ ਮੁਕਾ ਕੇ ਜੰਗ ਵਿਚ ਰਹਿਣ ਵਾਲੇ ਸਿੱਖਾਂ ਨੂੰ ਮੁਕਾਉਣ ਦੀ ਤਿਆਰੀ ਕੀਤੀ।

ਇਸ ਸਮੇਂ (੧੭੪੬ ਈ.) ਬਹੁਤੇ ਸਿੱਖ ਰਾਣੀ ਦੇ ਝੱਲ ਵਿਚ ਤੇ ਕਾਹਨੂੰਵਾਨ ਦੇ ਛੰਭ ਵਿਚ ਰਹਿ ਰਹੇ ਸਨ। ਲਖਪਤ ਰਾਏ ਨੇ ਝੱਲਾਂ ਨੂੰ ਅੱਗ ਲਗਵਾ ਦਿੱਤੀ ਤਾਂ ਕਿ ਰਸਤੇ ਚੌੜੇ ਹੋ ਜਾਣ ਤੇ ਖਾਲਸਾ ਫੌਜ ਨੂੰ ਘੇਰਨ ਦੀ ਵਿਉਂਤ ਬਣਾਈ ਜਾਵੇ। ਸਿੰਘਾਂ ਲਈ ਇਹ ਸਮਾਂ ਬੜੀ ਬਿਪਤਾ ਦਾ ਸਮਾਂ ਸੀ। ਇਕ ਤਾਂ ਇਹ ਦੁਸ਼ਮਣ ਦੇ ਮੁਕਾਬਲੇ ਗਿਣਤੀ ਵਿਚ ਬਹੁਤ ਥੋੜ੍ਹੇ ਸਨ। ਦੂਜਾ, ਉਨ੍ਹਾਂ ਕੋਲ ਵੈਰੀਆਂ ਦੇ ਮੁਕਾਬਲੇ ਦਾ ਸਿੱਕਾ-ਬਾਰੂਦ ਵੀ ਨਹੀਂ ਸੀ। ਤੀਜਾ, ਜੰਗਲ ਵਿਚ ਹਰੇਕ ਚੀਜ਼ ਮਿਲਣੀ ਅਸੰਭਵ ਸੀ।

ਦੁਸ਼ਮਣ ਦੀਆਂ ਫੌਜਾਂ ਨੇ ਹੌਲੀ-ਹੌਲੀ ਕਾਹਨੂੰਵਾਨ ਦੇ ਛੰਭ ਨੂੰ ਘੇਰਾ ਪਾਉਣਾ ਸ਼ੁਰੂ ਕਰ ਦਿੱਤਾ। ਸਿੰਘਾਂ ਦਾ ਹੁਣ ਛੰਭ ਤੋਂ ਬਾਹਰ ਨਿਕਲਣਾ ਮੁਸ਼ਕਿਲ ਸੀ, ਕਿਉਂਕਿ ਇਕ ਪਾਸੇ ਤਾਂ ਪਹਾੜੀਏ ਸਨ ਤੇ ਦੂਜੇ ਲਹਿੰਦੇ ਵਾਲੇ ਪਾਸੇ ਰਾਵੀ ਦਰਿਆ ਸੀ। ਇਸ ਤੋਂ ਇਲਾਵਾ ਚੜ੍ਹਦੇ ਵਾਲੇ ਪਾਸੇ ਬਿਆਸ ਦਰਿਆ ਸੀ। ਛੰਭ ਵਿਚਲੇ ਸਿੰਘਾਂ ਨੇ ਹੌਲੀ-ਹੌਲੀ ਲੜਦੇ-ਭਿੜਦੇ ਬਸੌਲੀ (ਜ਼ਿਲ੍ਹਾ ਕਠੂਆ) ਵੱਲ ਨਿਕਲਣਾ ਸ਼ੁਰੂ ਕੀਤਾ, ਪਰੰਤੂ ਪਹਾੜੀਆਂ ਨੇ ਉਸ ਪਾਸੇ ਵੀ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਇਸ ਤੋਂ ਬਾਅਦ ਸਿੰਘਾਂ ਨੇ ਸਲਾਹ ਕੀਤੀ ਕਿ ਮਾਝੇ ਵੱਲ ਨਿਕਲਿਆ ਜਾਵੇ, ਪਰ ਰਾਵੀ ਦਾ ਵਹਾਉ ਤੇਜ਼ ਹੋਣ ਕਾਰਨ ਕੋਈ ਵੀ ਸਿੰਘ ਦਰਿਆ ਪਾਰ ਨਹੀਂ ਕਰ ਸਕਿਆ। ਸ. ਗੁਰਦਿਆਲ ਸਿੰਘ ਡੱਲੇਵਾਲ ਤੇ ਸ. ਹਰਦਿਆਲ ਸਿੰਘ ਡੱਲੇਵਾਲ ਦੋਵੇਂ ਭਰਾਵਾਂ ਨੇ ਦਰਿਆ ਦੀ ਡੂੰਘਾਈ ਦੇਖਣ ਲਈ ਆਪਣੇ ਘੋੜੇ ਰਾਵੀ ਦਰਿਆ ਵਿਚ ਵਾੜ ਦਿੱਤੇ, ਪਰੰਤੂ ਪਾਣੀ ਦੀ ਤੇਜ਼ ਰਫਤਾਰ ਹੋਣ ਕਾਰਨ ਦੋਨੋਂ ਭਰਾ ਘੋੜਿਆਂ ਸਣੇ ਦਰਿਆ ਵਿਚ ਰੁੜ੍ਹ ਗਏ। ਅੰਤ ਸਿੰਘਾਂ ਨੇ ਇਹ ਸਲਾਹ ਵੀ ਛੱਡ ਦਿੱਤੀ।

ਸਿੰਘਾਂ ਨੇ ਲੰਮੀ ਸੋਚ-ਵਿਚਾਰ ਪਿੱਛੋਂ ਫੈਸਲਾ ਕੀਤਾ ਕਿ ਲਖਪਤ ਰਾਏ ਨੂੰ ਜਿੱਤਣ ਨਾਲੋਂ ਪਹਾੜੀਆਂ ਨੂੰ ਜਿੱਤ ਲੈਣਾ ਸੌਖਾ ਹੈ। ਇਸ ਲਈ ਸਿੰਘਾਂ ਨੇ ਪਹਾੜੀਆਂ ਉੱਤੇ ਹੱਲਾ ਬੋਲ ਕੇ ਇਕ ਮੋਰਚਾ ਸਰ ਕਰ ਲਿਆ। ਘੋੜਿਆਂ ਲਈ ਪਹਾੜਾਂ ਉੱਤੇ ਚੜ੍ਹਨਾ ਸੌਖਾ ਨਹੀਂ ਸੀ, ਕੇਵਲ ਤੁਰ ਕੇ ਹੀ ਚੜ੍ਹਿਆ ਜਾ ਸਕਦਾ ਸੀ। ਸੋ ਗੁਰਮਤਾ ਹੋਇਆ ਕਿ ਜੋ ਪੈਦਲ ਹਨ, ਉਹ ਪਹਾੜਾਂ ਵੱਲ ਚੜ੍ਹਨ ਅਤੇ ਜਿਹੜੇ ਘੋੜ-ਸਵਾਰ ਹਨ, ਉਹ ਦੁਸ਼ਮਣਾਂ ਦੀ ਸਫ਼ਾ ਨੂੰ ਤੇਜ਼ੀ ਨਾਲ ਚੀਰ ਕੇ ਪਾਰ ਹੋਣ।

ਭਾਈ ਸੁੱਖਾ ਸਿੰਘ ਤੇ ਸਾਥੀ ਸਿੰਘਾਂ ਨੇ ਫ਼ੈਸਲਾ ਕੀਤਾ ਕਿ ਖਾਲਸਾ ਆਹਮੋ-ਸਾਹਮਣੇ ਹੋ ਕੇ ਲੜੇਗਾ। ਦਰਿਆ ਵਿਚ ਡੁੱਬਣ ਜਾਂ ਪਹਾੜਾਂ ਵਿਚ ਭਟਕਣ ਨਾਲੋਂ ਬਿਹਤਰ ਹੈ ਕਿ ਸਨਮੁਖ ਹੋ ਕੇ ਲੜਿਆ ਜਾਵੇ। ਇਸ ਪ੍ਰਕਾਰ ਖਾਲਸਾ ਫੌਜ ਲੜਨ ਲਈ ਤਿਆਰ ਹੋ ਗਈ। ਭਾਵੇਂ ਮੁਕਾਬਲਾ ਸਖਤ ਸੀ, ਪਰ ਸਿੱਖਾਂ ਨੇ ਹਿੰਮਤ ਨਾ ਹਾਰੀ। ਮੁਖੀ ਸਰਦਾਰਾਂ ਨਾਲ ਮਿਲ ਕੇ ਸ਼ਾਹੀ ਫੌਜ਼ ਨਾਲ ਭਿਆਨਕ ਯੁੱਧ ਹੋਇਆ। ਭਾਈ ਸੁੱਖਾ ਸਿੰਘ ਦੀ ਕਮਾਨ

ਹੇਠ ਸਿੱਖ ਫੌਜ ਬੜੀ ਬਹਾਦਰੀ ਨਾਲ ਲੜੀ। ਸ਼ਾਹੀ ਫੌਜ ਗਿਣਤੀ ਵਿਚ ਜ਼ਿਆਦਾ ਹੋਣ ਕਾਰਨ ਸਿੰਘ ਸਾਰੇ ਪਾਸਿਉਂ ਘਿਰ ਗਏ ਸਨ। ਭਾਈ ਸੁੱਖਾ ਸਿੰਘ ਲਖਪਤ ਰਾਏ ਵੱਲ ਵਧ ਰਿਹਾ ਸੀ, ਪਰ ਅਚਾਨਕ ਇਕ ਗੋਲੀ ਭਾਈ ਸਾਹਿਬ ਦੀ ਲੱਤ ਨੂੰ ਆ ਵੱਜੀ। ਪਰ ਭਾਈ ਸੁੱਖਾ ਸਿੰਘ ਨੇ ਫੱਟੜ ਹਾਲਤ ਵਿਚ ਵੀ ਹਿੰਮਤ ਨਾ ਹਾਰੀ। ਉਸ ਨੇ ਆਪਣੀ ਪੱਗ ਪਾੜ ਕੇ ਲੱਤ ਨੂੰ ਘੋੜੇ ਦੇ ਹੰਨੇ ਨਾਲ ਬੰਨ ਲਿਆ ਤੇ ਆਪ ਉਵੇਂ ਹੀ ਜ਼ਖ਼ਮੀ ਹਾਲਤ ਵਿਚ ਲੜਦੇ ਰਹੇ। ਭਾਵੇਂ ਇਸ ਘੇਰੇ ਵਿਚ ਸੈਂਕੜੇ ਸਿੱਖ ਸ਼ਹੀਦ ਹੋ ਗਏ, ਪਰ ਸਿੱਖਾਂ ਨੇ ਆਪਣੀ ਕਾਰਵਾਈ ਜ਼ਾਰੀ ਰੱਖੀ। ਜਦੋਂ ਰਾਤ ਨੂੰ ਸ਼ਾਹੀ ਫੌਜ ਅਰਾਮ ਕਰ ਰਹੀ ਸੀ ਤਾਂ ਸਿੰਘਾਂ ਨੇ ਮੌਕਾ ਤਾੜ ਕੇ ਹਮਲਾ ਕਰ ਦਿੱਤਾ ਤੇ ਉਨ੍ਹਾਂ ਦੇ ਘੋੜੇ ਤੇ ਸ਼ਸਤਰ ਲੁੱਟ ਲਏ।

ਇਸ ਉਪਰੰਤ ਸਿੰਘਾਂ ਨੇ ਲਾਹੌਰ ਵੱਲ ਵਧਣਾ ਸ਼ੁਰੂ ਕਰ ਦਿਤਾ। ਜੇਠ-ਹਾੜ ਦੀ ਧੁੱਪ ਵਿਚ ਭੁੱਖੇ, ਨੰਗੇ ਸਭ ਕੁਝ ਝਲਦੇ ਸਿੰਘ ਮਾਲਵੇ ਦੀ ਧਰਤੀ ਵੱਲ ਨਿਕਲ ਗਏ। ਹਜ਼ਾਰ ਕੁ ਦੇ ਲੱਗਭਗ ਸਿੰਘਾਂ ਨੇ ਪਹਾੜਾਂ ਵੱਲ ਚਾਲਾ ਮਾਰ ਦਿੱਤਾ ਅਤੇ ਬਾਕੀ ਢਾਈ-ਤਿੰਨ ਹਜ਼ਾਰ ਸਿੰਘ ਮਾਲਵੇ ਪਹੁੰਚ ਗਏ। ਸਤ-ਅੱਠ ਹਜ਼ਾਰ ਸਿੰਘ ਘੱਲੂਘਾਰੇ ਦੀ ਭੇਟ ਚੜ੍ਹ ਗਏ। ਇਸ ਘੱਲੂਘਾਰੇ ਵਿਚ ਜਿੰਨਾ ਨੁਕਸਾਨ ਸਿੰਘਾਂ ਦਾ ਹੋਇਆ, ਪਹਿਲਾਂ ਕਦੇ ਵੀ ਇੰਨਾ ਨੁਕਸਾਨ ਨਹੀਂ ਸੀ ਹੋਇਆ। ਤਿੰਨ ਹਜ਼ਾਰ ਸਿੰਘਾਂ ਨੂੰ ਕੈਦ ਕਰ ਕੇ ਲਾਹੌਰ ਦੇ ਦਿੱਲੀ ਗੇਟ ਵੱਲ ਨਖਾਸ ਚੌਂਕ ਵਿਚ ਸ਼ਹੀਦ ਕਰ ਦਿੱਤਾ ਗਿਆ, ਜਿਸ ਨੂੰ 'ਸ਼ਹੀਦ ਗੰਜ' ਦਾ ਦਰਜਾ ਦਿੱਤਾ ਗਿਆ। ਇਹ ਸਾਕਾ ੧ ਮਈ, ੧੭੪੬ ਈ. ਨੂੰ ਵਾਪਰਿਆ, ਜੋ ਕਿ ਸਿੱਖ ਇਤਿਹਾਸ ਵਿਚ 'ਛੋਟਾ ਘੱਲੂਘਾਰਾ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਸ ਸਾਕੇ ਵਿਚ ਹਜ਼ਾਰਾਂ ਸਿੱਖ ਸ਼ਹੀਦ ਹੋਏ, ਸੈਂਕੜੇ ਸਿੰਘਾਂ ਦਾ ਖ਼ੂਨ ਡੁੱਲਿਆ ਅਤੇ ਅਨੇਕ ਜ਼ਖ਼ਮੀ ਹੋਏ। ਸਿੱਖਾਂ ਉੱਤੇ ਹੋਏ ਇਸ ਹਮਲੇ ਨੇ ਖਾਲਸਾ ਪੰਥ ਨੂੰ ਹੋਰ ਬਲ ਨਾਲ ਲੜਣ ਦੀ ਪ੍ਰੇਰਨਾ ਦਿੱਤੀ, ਜਿਸ ਉਪਰੰਤ ਸ਼ਹਾਦਤਾਂ ਦਾ ਸਫ਼ਰ ਚੱਲਦਾ ਰਿਹਾ।

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ ਲੈ ਕੇ ਛੋਟੇ ਘੱਲੂਘਾਰੇ ਤਕ ਅਨੇਕ ਸਿੰਘ ਸ਼ਹੀਦ ਹੋਏ। ਸਿੰਘਾਂ ਨੇ ਸ਼ਾਂਤਮਈ ਢੰਗ ਨਾਲ ਅਤੇ ਮੈਦਾਨ-ਏ-ਜੰਗ ਵਿਚ ਸ਼ਹੀਦੀਆਂ ਪ੍ਰਾਪਤ ਕੀਤੀਆਂ। ਬੇਸ਼ਕ ਸਿੰਘਾਂ ਨੂੰ ਬਹੁਤ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਉੱਤੇ ਮੁਸੀਬਤਾਂ ਦੇ ਝੱਖੜ ਝੁੱਲੇ, ਪਰੰਤੂ ਉਨ੍ਹਾਂ ਨੇ ਹਿੰਮਤ ਨਹੀਂ ਹਾਰੀ। ਗੁਰੂ ਸਾਹਿਬ ਦੀ ਭੈਅ-ਭਾਵਨੀ ਵਿਚ ਰਹਿ ਕੇ ਉਨ੍ਹਾਂ ਨੇ ਖੁਸ਼ੀ-ਖੁਸ਼ੀ ਸ਼ਹਾਦਤਾਂ ਦੇ ਜਾਮ ਪੀਤੇ। ਛੋਟੇ ਘੱਲੂਘਾਰੇ ਦੇ ਅਜਿਹੇ ਸ਼ਹੀਦਾਂ ਨੂੰ ਅਸੀਂ ਨਿੱਤ ਅਰਦਾਸ ਵਿਚ ਦੋ ਸਮੇਂ ਯਾਦ ਕਰਦੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਹ ਪਹਿਲੀ ਵਾਰ ਸੀ ਜਦੋਂ ਸਿੰਘਾਂ ਨੇ ਸਮੂਹਿਕ ਤੌਰ ਉੱਤੇ ਸ਼ਹੀਦੀਆਂ ਦਿੱਤੀਆਂ।

ਹਵਾਲੇ :

੧. ਖਾਲਸਾ ਮੇਰੋ ਸਤਿਗੁਰ ਪੂਰਾ। *ਸ੍ਰੀ ਸਰਬਲੋਹ ਗ੍ਰੰਥ* (ਭਾਗ ਦੂਜਾ), ਪੰਨਾ ੫੩੧.

੨. *ਪ੍ਰੇਮ ਸੁਮਾਰਗ ਗ੍ਰੰਥ*, ਪੰਨਾ ੧.

■

# ਪਾਉਂਟਾ ਸਾਹਿਬ ਦਾ ਸ਼ਹੀਦੀ ਸਾਕਾ

*- ਸ. ਰਣਧੀਰ ਸਿੰਘ ਸੰਭਲ**

ਗੌਰਵਮਈ ਤਵਾਰੀਖ਼ ਦੇ ਪੰਨੇ ਦੱਸਦੇ ਹਨ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅਤੇ ਹੋਰ ਬਹੁਤ ਸਾਰੇ ਗੁਰ-ਅਸਥਾਨਾਂ ਉੱਪਰ ਕਾਫੀ ਸਮਾਂ ਪਿਤਾ-ਪੁਰਖੀ ਮਹੰਤ ਹੀ ਸੇਵਾ ਲਈ ਕਾਬਜ਼ ਰਹੇ। ਇਸ ਕਰਕੇ ਇਹ ਪ੍ਰਬੰਧ ਚਲਾਉਣ ਵਿਚ ਮਨਮਾਨੀਆਂ ਅਤੇ ਗੁਰਮਤਿ ਵਿਰੋਧੀ ਕਾਰਵਾਈਆਂ ਕਰਨ ਲੱਗ ਪਏ। ੧੫ ਨਵੰਬਰ, ੧੯੨੦ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹੋਂਦ ਵਿਚ ਆਈ। ਇਸ ਤੋਂ ਪਹਿਲਾਂ ਗੁਰਦੁਆਰਾ ਸੁਧਾਰ ਲਹਿਰ ਦਾ ਜਨਮ ਹੋਇਆ। ਇਸ ਸਮੇਂ ਵਿਚ ੧੫ ਨਵੰਬਰ, ੧੮੪੯ ਈ. ਨੂੰ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਸੀ। ਅੰਗਰੇਜ਼ ਸਰਕਾਰ ਇਹ ਕਦੇ ਵੀ ਨਹੀਂ ਚਾਹੁੰਦੀ ਸੀ ਕਿ ਸਿੱਖ ਕੌਮ ਦੇ ਪਾਵਨ ਇਤਿਹਾਸਿਕ ਅਸਥਾਨ ਗੁਰਦੁਆਰਾ ਸਾਹਿਬਾਨ ਦਾ ਸੁਧਾਰ ਹੋ ਜਾਵੇ ਤੇ ਪ੍ਰਬੰਧ ਸਿੱਖ ਕੌਮ ਦੇ ਹੱਥਾਂ ਵਿਚ ਚਲਾ ਜਾਵੇ। ਸਿੰਘ ਸਭਾ ਲਹਿਰ ਦੇ ਸਥਾਪਿਤ ਹੋਣ ਨਾਲ ਸਿੱਖਾਂ ਨੇ ਧਰਮ ਪ੍ਰਚਾਰ, ਸਕੂਲਾਂ ਅਤੇ ਸਿੱਖ ਸੱਭਿਆਚਾਰ ਨੂੰ ਸੰਭਾਲਣ ਵੱਲ ਵਧੇਰੇ ਧਿਆਨ ਦਿੱਤਾ, ਇਸ ਸਮੇਂ ਅੰਦਰ ਕਾਬਜ਼ ਮਹੰਤ ਪੁਜਾਰੀ ਤੇ ਸਰਬਰਾਹ ਦਿਨ-ਓ-ਦਿਨ ਆਪ ਗੁਰਦੁਆਰਾ ਸਾਹਿਬਾਨ ਵਿਚ ਨਿਵਾਸ ਰੱਖ ਕੇ ਆਪ ਆਚਰਣ-ਹੀਣ ਹੋ ਰਹੇ ਸਨ। ਇਨ੍ਹਾਂ ਪਤਿਤ ਸਿੱਖਾਂ ਦੇ ਇੰਤਜ਼ਾਮ ਵਿਰੁੱਧ ਸਾਰੇ ਸਿੱਖਾਂ ਵਿਚ ਰੋਸ ਦੀ ਲਹਿਰ ਚੱਲ ਪਈ। ਸਭ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਨੂੰ ਕਾਬਜ਼ ਮਹੰਤਸ਼ਾਹੀ ਤੋਂ ਅਜ਼ਾਦ ਕਰਵਾਉਣ ਲਈ ਲੱਗਭਗ ਫਰਵਰੀ ੧੯੨੧ ਈ. ਨੂੰ ੧੫੦ ਸਿੰਘਾਂ-ਸਿੰਘਣੀਆਂ ਤੇ ਬੱਚੇ ਸ਼ਹੀਦ ਹੋਏ। ਇਸ ਪ੍ਰਕਾਰ ਸਿੱਖ ਕੌਮ ਨੇ ਮਹਾਨ ਸ਼ਹੀਦੀਆਂ ਦੇ ਕੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ, ਗੁਰਦੁਆਰਾ ਸ੍ਰੀ ਬੇਰ ਸਾਹਿਬ, ਗੁਰਦੁਆਰਾ ਗੁਰੂ ਕਾ ਬਾਗ ਆਦਿ ਪਵਿੱਤਰ ਇਤਿਹਾਸਿਕ ਅਸਥਾਨ ਮਹੰਤਾਂ ਦੀ ਜ਼ਕੜ ਤੋਂ ਅਜ਼ਾਦ ਕਰਵਾ ਲਏ।

ਇਤਿਹਾਸਿਕ ਸਰੋਤਾਂ ਅਨੁਸਾਰ ਸਿੱਖ ਕੌਮ ਦਾ ਪੂਜਨੀਕ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਪੰਜਾਬ ਰਾਜ ਤੋਂ ਬਾਹਰ ਹੋਣ ਕਾਰਨ ਇਸ ਪਵਿੱਤਰ ਅਸਥਾਨ ਵੱਲ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਦੀ ਸ਼੍ਰੋਮਣੀ ਪੰਥਕ ਜਥੇਬੰਦੀ ਤੋਂ ਬਿਨਾ ਕਿਸੇ ਵੀ ਪੰਥਕ-ਹਿਤੈਸ਼ੀ ਨੇ ਗੁਰਦੁਆਰਾ ਸਾਹਿਬ ਦੀ ਸੇਵਾ ਤੇ ਪ੍ਰਬੰਧ ਵਾਸਤੇ ਧਿਆਨ ਨਾ ਦਿੱਤਾ। ਇਤਿਹਾਸਿਕ ਸ੍ਰੋਤਾਂ ਤੇ ਹਵਾਲਿਆਂ ਅਨੁਸਾਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਹਨ ਰਿਆਸਤ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਪਰਵਾਨ ਕਰ ਕੇ ੫੦੦ ਯੋਧੇ ਸਿੱਖਾਂ ਤੇ ਪਰਵਾਰ ਸਹਿਤ ੧੪ ਅਪ੍ਰੈਲ, ੧੬੮੫ ਈ. ਨੂੰ ਸ੍ਰੀ

*ਮਾਤਾ ਖੀਵੀ ਜੀ ਸਿੱਖ ਸੇਵਾ ਸੁਸਾਇਟੀ, #੨੫, ਫੇਸ-੨, ਬਦਰੀ ਕਲੋਨੀ, ਬਸਤੀ ਦਾਨਿਸ਼ਮੰਦਾਂ (ਡੇਰਾ ਸੰਤਗੜ੍ਹ) ਕਪੂਰਥਲਾ ਰੋਡ, ਜਲੰਧਰ। ਮੋ: +੯੧੭੬੫੨੮-੦੯੧੯੦

ਅਨੰਦਪੁਰ ਸਾਹਿਬ ਤੋਂ ਨਾਹਨ ਪੁੱਜੇ। ਰਾਜਾ ਮੇਦਨੀ ਪ੍ਰਕਾਸ਼ ਤੇ ਸੰਗਤਾਂ ਦੀ ਬੇਨਤੀ ਪ੍ਰਵਾਨ ਕਰ ਕੇ ਯਮੁਨਾ ਦੇ ਕਿਨਾਰੇ ਨਾਹਨ ਤੋਂ ੨੫ ਕਿਲੋਮੀਟਰ ਦੀ ਦੂਰੀ 'ਤੇ ਮੱਘਰ ਦੀ ਸੰਗਰਾਂਦ ਸੰਮਤ ੧੭੪੨ ਬਿਕ੍ਰਮੀ ਮੁਤਾਬਿਕ ੧੫ ਨਵੰਬਰ, ੧੬੮੫ ਈ. ਨੂੰ ਸ੍ਰੀ ਪਾਉਂਟਾ ਸਾਹਿਬ ਜੀ ਦੀ ਨੀਂਹ ਦਸਮੇਸ਼ ਪਿਤਾ ਜੀ ਦੀ ਆਗਿਆ ਨਾਲ ਬਾਬਾ ਬੁੱਢਾ ਜੀ ਦੀ ਬੰਸ ਦੇ ਨਾਇਕ ਭਾਈ ਗੁਰਬਖਸ਼ ਸਿੰਘ ਜੀ ਨੇ ਨੀਂਹ ਰੱਖੀ ਤੇ ਇਸ ਤੋਂ ਪਹਿਲਾਂ ਅਰਦਾਸ ਭਾਈ ਨੰਦ ਚੰਦ ਸੰਘਾ ਨੇ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੫੨ ਕਵੀ ਆਪਣੇ ਪਾਸ ਰੱਖੇ। ਕਵੀ ਦਰਬਾਰ ਸਜਾਉਂਦੇ ਰਹੇ। ਪੀਰ ਬੁੱਧੂ ਸ਼ਾਹ ਨੂੰ ਬ੍ਰਹਮ ਗਿਆਨ ਦੇ ਕੇ ਉਸ ਦੇ ਪੁੱਤਰਾਂ ਤੇ ਭਰਾਵਾਂ ਦੀ ਕੁਰਬਾਨੀ ਤੋਂ ਪ੍ਰਸੰਨ ਹੋ ਕੇ ਕੰਘੇ ਦੀ ਸਣ ਕੇਸ਼ੀ ਬਖ਼ਸ਼ਿਸ਼ ਕੀਤੀ। ਇਸ ਪਵਿੱਤਰ ਪਾਵਨ ਅਸਥਾਨ 'ਤੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਦਾ ਜਨਮ ਮਾਤਾ ਸੁੰਦਰ ਕੌਰ ਜੀ ਦੀ ਕੁੱਖ ਤੋਂ ੭ ਜਨਵਰੀ, ੧੬੮੬ ਈ. ਨੂੰ ਹੋਇਆ। ਇੱਥੇ ਹੀ ਦਸਮੇਸ਼ ਪਿਤਾ ਜੀ ਨੇ ਰਹਿ ਕੇ ੧੮ ਸਤੰਬਰ, ੧੬੮੮ ਈ. ਨੂੰ ਭੰਗਾਣੀ ਦਾ ਯੁੱਧ ਜਿੱਤਿਆ। ਸਤਿਗੁਰੂ ਜੀ ਨੇ ਇਸ ਪਵਿੱਤਰ ਅਸਥਾਨ 'ਤੇ ਜਾਪ ਸਾਹਿਬ ਬਾਣੀ ਦੀ ਰਚਨਾ ਕੀਤੀ। ਕਲਗੀਧਰ ਜੀ ਸ੍ਰੀ ਪਾਉਂਟਾ ਸਾਹਿਬ ਵਿਖੇ ਸਾਢੇ ਚਾਰ ਸਾਲ ਰਹਿ ਕੇ ੨੭ ਅਕਤੂਬਰ, ੧੬੮੮ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਹੁੰਚ ਗਏ। ਇਸ ਅਸਥਾਨ ਦੀ ਸੇਵਾ ਅਤੇ ਸਾਰਾ ਪ੍ਰਬੰਧ ਸਾਥ ਆਏ ਭਾਈ ਬਿਸ਼ਨ ਸਿੰਘ ਜੀ ਨੂੰ ਸੰਭਾਲ ਗਏ। ਇਨ੍ਹਾਂ ਦੇ ਅਕਾਲ ਚਲਾਣੇ ਉਪਰੰਤ ਫਿਰ ਇਨ੍ਹਾਂ ਦੀ ਸੰਤਾਨ ਹੀ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦੀ ਸੇਵਾ ਕਰਦੀ ਰਹੀ।

ਬੁੱਢਾ ਦਲ ਦੇ ਜਥੇਦਾਰ ਬਾਬਾ ਚੇਤ ਸਿੰਘ ਜੀ ਨੇ ਸੱਚਖੰਡ-ਵਾਸੀ ਜਥੇਦਾਰ ਬਾਬਾ ਹਰਭਜਨ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਨੂੰ ਫਰਵਰੀ ੧੯੬੪ ਈ. ਨੂੰ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦੀ ਮਾਣ-ਮਰਯਾਦਾ ਨੂੰ ਬਰਕਰਾਰ ਰੱਖਣ ਅਤੇ ਪ੍ਰਬੰਧ ਨੂੰ ਸਹੀ ਢੰਗ ਨਾਲ ਚਲਾਉਣ ਵਾਸਤੇ ਦਲ ਸਮੇਤ ਜਾਣ ਦੀ ਆਗਿਆ ਦੇ ਦਿੱਤੀ। ਬਾਬਾ ਹਰਭਜਨ ਸਿੰਘ ਜੀ ਨੇ ਦਲ ਸਮੇਤ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਨਜ਼ਦੀਕ ਸੁਸ਼ੋਭਿਤ ਗੁਰਦੁਆਰਾ ਸ੍ਰੀ ਅਜੀਤਗੜ੍ਹ ਸਾਹਿਬ ਜੀ ਵਿਖੇ ਹੋਲਾ ਮਹੱਲਾ ਮਨਾ ਕੇ ਦਲ ਸਮੇਤ ਅਨੇਕਾਂ ਔਕੜਾਂ ਤੇ ਰੁਕਾਵਟਾਂ ਦੇ ਹੁੰਦਿਆਂ ੧੦ ਮਾਰਚ, ੧੯੬੪ ਈ. ਨੂੰ ਪਹੁੰਚ ਕੇ ਸ੍ਰੀ ਪਾਉਂਟਾ ਸਾਹਿਬ ਜੀ ਦੀ ਪਵਿੱਤਰਤਾ ਵਾਸਤੇ ਸੰਤ ਬਾਬਾ ਨਿਹਾਲ ਸਿੰਘ ਜੀ ਅਤੇ ਦਲ ਦੇ ਨਿਹੰਗ ਸਿੰਘਾਂ ਨਾਲ ਬਾਬਾ ਹਰਭਜਨ ਸਿੰਘ ਨੇ ਗੁਰਮਤਾ ਕਰ ਕੇ ਸੰਗਤਾਂ ਦੇ ਸਹਿਯੋਗ ਨਾਲ ੬ ਅਪ੍ਰੈਲ, ੧੯੬੪ ਈ. ਨੂੰ ਲੜੀਵਾਰ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾ ਦਿੱਤੇ। ਇਧਰ ਚਲਾਕ-ਚਤੁਰ ਮਹੰਤ ਨੂੰ ਦਲ ਦੀ ਆਮਦ ਬਾਰੇ ਸਾਰਾ ਕੁਝ ਪਤਾ ਲੱਗ ਗਿਆ ਸੀ ਜਿਸ ਕਰਕੇ ਸਰਕਾਰੇ-ਦਰਬਾਰੇ ਪੁੱਜ ਕੇ ਇਸ ਮਹੰਤ ਨੇ ਸਾਰਾ ਪ੍ਰਬੰਧ ਕਰ ਰੱਖਿਆ ਸੀ। ਕੁਝ ਕੁ ਆਸ-ਪਾਸ ਪਿੰਡਾਂ ਦੇ ਮਹੰਤ ਨੇ ਬਦਮਾਸ਼ ਲੋਕ ਵੀ ਬੁਲਾ ਲਏ ਸਨ। ਸ਼ਹੀਦੀ ਸਾਕੇ ਵਾਲੇ ਦਿਨ ੨੨ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪੈ ਚੁੱਕੇ ਸਨ, ੨੩ਵਾਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਸੀ। ਸੰਤ ਬਾਬਾ ਨਿਹਾਲ ਸਿੰਘ ਜੀ ਗੁਰੂ-ਘਰ 'ਚ ਚਵਰ ਦੀ ਸੇਵਾ ਨਿਭਾ ਰਹੇ ਸਨ। ਦਰਬਾਰ ਵਿਚ ਉਸ ਸਮੇਂ ੧੫ ਕੁ ਸਿੰਘ ਹਾਜ਼ਰ ਸਨ, ਸਿੰਘ ਸਾਹਿਬ ਬਾਬਾ ਹਰਭਜਨ

ਸਿੰਘ ਜੀ ਨੂੰ ਰੈਸਟ ਹਾਊਸ ਵਿਚ ਕਿਸੇ ਗੱਲਬਾਤ ਦੇ ਬਹਾਨੇ ਬੁਲਾ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਧਰ ਹਿਮਾਚਲ ਦੀ ਪੁਲਿਸ ਨੇ ਗੁਰਦੁਆਰਾ ਸਾਹਿਬ ਦੇ ਚਾਰ-ਚੁਫੇਰੇ ਘੇਰਾ ਪਾ ਲਿਆ। ਉਸ ਸਮੇਂ ਸਾਢੇ ੧੨ ਵਜੇ ਦਾ ਸਮਾਂ ਸੀ। ਡੀ. ਸੀ. ਮਿਸਟਰ ਆਰ. ਕੇ. ਚੰਡੇਲ ਨੇ ਪੁਲਿਸ ਨੂੰ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਅੰਨ੍ਹੇਵਾਹ ਗੋਲੀਆਂ ਦੀ ਬੁਛਾੜ ਨਾਲ ਮੌਕੇ 'ਤੇ ਹੀ ੧੧ ਨਿਹੰਗ ਸਿੰਘ ਸ਼ਹੀਦ ਹੋ ਗਏ ਅਤੇ ਸ੍ਰੀ ਅਖੰਡ ਪਾਠ ਸਾਹਿਬ ਵਿਚ ਵਿਘਨ ਪੈ ਗਿਆ। ਜਥੇਦਾਰ ਬਾਬਾ ਨਿਹਾਲ ਸਿੰਘ ਤਿੰਨ ਨਿਹੰਗ ਸਿੰਘਾਂ ਸਹਿਤ ਗੋਲੀਆਂ ਲੱਗਣ ਕਾਰਨ ਗੰਭੀਰ ਜ਼ਖ਼ਮੀ ਹੋ ਗਏ। ਉਸ ਦਿਨ ੨੨ ਮਈ, ੧੯੬੪ ਈ. ਦਿਨ ਮੰਗਲਵਾਰ ਸੀ। ਇਸ ਪਾਉਂਟਾ ਸਾਹਿਬ ਜੀ ਦੇ ਖ਼ੂਨੀ ਸਾਕੇ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਭੜਕ ਉੱਠੀ। ਇਸ ਤਰ੍ਹਾਂ ਪੰਥਕ ਜਥੇਬੰਦੀ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਦੇ ਗਿਆਰ੍ਹਾਂ ਨਿਹੰਗ ਸਿੰਘਾਂ ਨੇ ਸ਼ਹੀਦੀਆਂ ਦੇ ਕੇ ਪਤਿਤ ਮਹੰਤ ਦੀ ਜਕੜ ਵਿੱਚੋਂ ਪਾਵਨ ਅਸਥਾਨ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਨੂੰ ਅਜ਼ਾਦ ਕਰਵਾ ਕੇ, ਇਸ ਦਾ ਪ੍ਰਬੰਧ ਪੰਥ ਦੇ ਹਵਾਲੇ ਕਰ ਦਿੱਤਾ। ਹਰ ਸਾਲ ਸ੍ਰੀ ਪਾਉਂਟਾ ਸਾਹਿਬ ਜੀ ਦੇ ਸ਼ਹੀਦਾਂ ਦੀ ਪਾਵਨ ਮਿੱਠੀ ਯਾਦਗਾਰ ੨੦ ਮਈ ਨੂੰ ਪੰਥਕ ਜਥੇਬੰਦੀ ਦੇ ਸਥਾਨ ਗੁਰਦੁਆਰਾ ਸ੍ਰੀ ਗੁਪਤਸਰ ਸਾਹਿਬ ਅਤੇ ੨੨ ਮਈ ਨੂੰ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਵਿਖੇ ਜ਼ਿੰਦਾ ਸ਼ਹੀਦ ਸਿੰਘ ਸਾਹਿਬ, ਜਥੇਦਾਰ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਦੀ ਅਗਵਾਈ ਵਿਚ ਬੜੀ ਸ਼ਰਧਾ ਤੇ ਸਤਿਕਾਰ ਸਹਿਤ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤਾਂ ਦੇ ਸਹਿਯੋਗ ਨਾਲ ਮਨਾਈ ਜਾਂਦੀ ਹੈ। ■

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸਕੱਤਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਨਿਰਦੇਸ਼ਾਂ ਸਦਕਾ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ੇਸ਼ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ ੩੦ ਮਾਰਚ, ੨੦੧੯ ਨੂੰ ਗੁਰਦੁਆਰਾ ਸਿੰਘ ਸਭਾ ਬੰਦੋਰ, ਕਠੂਆ, ਜੰਮੂ-ਕਸ਼ਮੀਰ ਵਿਖੇ ਕਰਵਾਇਆ ਗਿਆ, ਜਿਸ ਵਿਚ ਕੁੱਲ ੪੭ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਸਮਾਗਮ ਦੀ ਅਰੰਭਤਾ ਵਿਚ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ, ਭਾਈ ਬਟਨਾਮ ਸਿੰਘ ਤੇ ਭਾਈ ਕੋਮਲਜੀਤ ਸਿੰਘ ਪ੍ਰਚਾਰਕ ਸਾਹਿਬਾਨ ਤੋਂ ਇਲਾਵਾ ਭਾਈ ਕੁਲਬੀਰ ਸਿੰਘ ਦੇ ਕਵੀਸ਼ਰੀ ਜਥੇ ਵੱਲੋਂ ਆਈ ਸੰਗਤ ਨੂੰ ਗੁਰਬਾਣੀ ਗੁਰ-ਇਤਿਹਾਸ ਸਰਵਣ ਕਰਵਾਇਆ।

# ਮਨੁੱਖੀ ਜੀਵਨ ਦੀ ਖੁਸ਼ਹਾਲੀ ਦਾ ਆਧਾਰ ਹੈ 'ਕਿਰਤ'

*-ਸ. ਜਸਵੰਤ ਸਿੰਘ ਈਸੇਵਾਲ**

ਸ੍ਰੀ ਗੁਰੂ ਨਾਨਕ ਸਾਹਿਬ ਨੇ ਰਾਵੀ ਦਰਿਆ ਦੇ ਕੰਢੇ ਕਰਤਾਰਪੁਰ ਨਗਰ ਵਸਾ ਕੇ ਉਦਾਸੀਆਂ ਸੰਪੂਰਨ ਕਰਨ ਮਗਰੋਂ ਕਿਰਸਾਨੀ ਦੀ ਕਾਰ ਨੂੰ ਅਪਣਾਇਆ। ਗੁਰੂ ਜੀ ਦਾ ਉਪਦੇਸ਼ ਹੈ— 'ਕਿਰਤ ਕਰੋ, ਨਾਮ ਜਪੋ, ਵੰਡ ਛਕੋ'। ਇਸ ਨੂੰ ਆਪਣੇ ਜੀਵਨ ਵਿਚ ਢਾਲ ਲੈਣ ਨਾਲ ਸਾਡੀਆਂ ਮੌਜੂਦਾ ਸਮੇਂ ਦੀਆਂ ਕਈ ਸਮੱਸਿਆਵਾਂ ਹੱਲ ਹੋ ਜਾਂਦੀਆਂ ਹਨ। ਪੰਜਾਬੀ ਦੀ ਕਹਾਵਤ 'ਕਰ ਮਜੂਰੀ ਖਾਹ ਚੂਰੀ' ਸਾਨੂੰ ਸੱਚੀ-ਸੁੱਚੀ ਕਿਰਤ ਕਰਨ ਤੇ ਇਸ ਦਾ ਮਿੱਠਾ ਫ਼ਲ ਖਾਣ ਦੀ ਪ੍ਰੇਰਨਾ ਦਿੰਦੀ ਹੈ। ਇੱਥੇ ਸੋਚਣ ਦਾ ਪਹਿਲੂ ਇਹ ਹੈ ਕਿ ਜੋ ਅੱਜ ਪੰਜਾਬ ਦਾ ਕਿਸਾਨ ਆਰਥਿਕ ਸੰਕਟ ਵਿਚ ਘਿਰ ਗਿਆ ਹੈ, ਇਸ ਦਾ ਮੂਲ ਕਾਰਨ ਕੀ ਹੈ?

ਲੱਗਭਗ ਅੱਧੀ ਸਦੀ ਪਹਿਲਾਂ ਜਿਹੜੇ ਵੀ ਕਿਸਾਨ ਆਪਣੀ ਕਿਰਤ ਲਗਨ ਤੇ ਮਿਹਨਤ ਨਾਲ ਕਰਦੇ ਸਨ, ਉਨ੍ਹਾਂ ਦੇ ਪਰਵਾਰ ਬੜੇ ਵਧੀਆ ਢੰਗ ਨਾਲ ਪਲਦੇ ਸਨ। ਹਰ ਕਿਸਾਨ ਦਿਨ-ਭਰ ਜਾਨ ਹੂਲ ਕੇ ਮਿਹਨਤ ਵੀ ਕਰਦਾ ਸੀ ਅਤੇ ਉਸ ਦੇ ਨਾਲ ਕੰਮ ਕਰਨ ਵਾਲੇ ਕਾਮਿਆਂ ਦੇ ਪਰਵਾਰਾਂ ਦੇ ਜੀਅ ਵੀ ਰੱਜ ਕੇ ਰੋਟੀ ਖਾ ਕੇ ਸੌਂਦੇ ਸਨ। ਬਾਕੀ ਲੋੜਾਂ ਵੀ ਜਿਵੇਂ-ਕਿਵੇਂ ਔਖੇ-ਸੌਖੇ ਹੋ ਕੇ ਪੂਰੀਆਂ ਹੋ ਹੀ ਜਾਂਦੀਆਂ ਸਨ। ਉਦੋਂ ਲੱਗਭਗ ਹਰ ਕਿਸਾਨ ਆਪ ਖੇਤਾਂ ਵਿਚ ਕੰਮ ਕਰਦਾ ਸੀ। ਵੱਖਰੇ-ਵੱਖਰੇ ਢੰਗਾਂ ਨਾਲ ਸਾਰੇ ਪਰਵਾਰ ਖੇਤੀਬਾੜੀ ਦੇ ਕਿੱਤੇ 'ਤੇ ਆਧਾਰਿਤ ਸਨ। ਛੋਟੇ ਕਿਸਾਨਾਂ ਦੀ ਜਦੋਂ ਸਿਆਲ ਵਿਚ ਸੁੱਕੀ ਤੂੜੀ ਮੁੱਕ ਜਾਣੀ ਤਾਂ ਉਨ੍ਹਾਂ ਨੇ ਆਪ ਵੀ ਪਸ਼ੂਆਂ ਦੇ ਚਾਰੇ ਵਾਸਤੇ ਆਸਰਾ ਆਪਣੀ ਸਿਆਣਪ ਸਦਕਾ ਬਣਾ ਲੈਣਾ। ਖੇਤਾਂ ਵਿਚ ਗੋਡੀ ਕਰਨੀ, ਕੱਖ ਕੱਢ ਕੇ ਪਸ਼ੂਆਂ ਦੇ ਚਾਰੇ ਦਾ ਡੰਗ ਸਾਰ ਲੈਣਾ। ਇੱਥੋਂ ਤਕ ਕਿ ਕਈ ਛੋਟੇ ਕਿਸਾਨ ਆਪਣੇ ਤੋਂ ਵੱਧ ਸਾਧਨਾਂ ਵਾਲੇ ਕਿਸਾਨ ਦੇ ਖੇਤਾਂ ਵਿਚ ਕਮਾਦ ਘੜਨ ਦੀ ਕਿਰਤ ਵੀ ਕਰ ਲੈਂਦੇ ਸਨ। ਗੱਲ ਕੀ, ਮਿਹਨਤ ਤੇ ਹੱਥੀਂ ਕਿਰਤ ਕਰਨ ਤੋਂ ਕੋਈ ਗੁਰੇਜ਼ ਨਹੀਂ ਕਰਦਾ ਸੀ।

ਜੇ ਦੂਜੇ ਪਾਸੇ ਗੱਲ ਕਰੀਏ ਤਾਂ ਕੁਦਰਤੀ ਆਫ਼ਤਾਂ ਵੀ ਆਉਂਦੀਆਂ ਰਹੀਆਂ ਨੇ, ਪਰ ਮਿਹਨਤੀ ਕਿਸਾਨ ਸਿੱਦਕੋਂ ਨਹੀਂ ਡੋਲਦੇ ਸਨ। ਊਠ ਮਰ ਜਾਣਾ, ਬਲਦ ਮਰ ਜਾਣਾ, ਕਿਸਾਨ ਲਈ ਬੜੀ ਦੁਖਦਾਇਕ ਹਾਲਤ ਪੈਦਾ ਕਰ ਦੇਣ ਵਾਲੀ ਆਫ਼ਤ ਹੁੰਦੀ ਸੀ। ਉਨ੍ਹਾਂ ਸਮਿਆਂ ਵਿਚ ਛੋਲੇ ਕਾਫੀ ਬੀਜੇ ਜਾਂਦੇ ਸਨ। ਜਦੋਂ ਕਦੇ ਮਾੜੇ ਭਾਗਾਂ ਨਾਲ ਛੋਲਿਆਂ ਦੇ ਲੁੱਸ-ਲੁੱਸ ਕਰਦੇ ਖੇਤਾਂ 'ਤੇ ਫੱਗਣ-ਚੇਤ ਵਿਚ ਅਸਮਾਨੀ ਬਿਜਲੀ ਪੈ ਜਾਂਦੀ ਤਾਂ ਅੱਧਾ ਖੇਤ ਹੁੱਲ ਜਾਇਆ ਕਰਦਾ ਸੀ। ਕਿਸਾਨ ਐਸੀ ਹਾਲਤ ਵਿਚ ਇਕ ਦੂਜੇ ਨੂੰ ਦਿਲਾਸਾ ਦੇ ਕੇ ਹਿੰਮਤ ਦਿੰਦੇ, "ਕੋਈ ਨਾ ਭਾਈ, ਮਿਹਨਤ ਕਰ! ਆਪੇ ਰੱਬ ਮਿਹਨਤ ਨੂੰ ਫਲ ਲਾਊ!!" ਅਜਿਹੇ ਸ਼ਬਦ ਹੋਏ ਨੁਕਸਾਨ ਨੂੰ ਦਿਲੋਂ ਸਹਿਣ ਅਤੇ ਅੱਗੋਂ ਵੱਧ ਮਿਹਨਤ ਕਰ ਕੇ ਘਾਟਾ ਪੂਰਾ ਕਰਨ ਵਾਸਤੇ ਪ੍ਰੇਰਨਾ ਦਾ ਸ੍ਰੋਤ ਬਣ ਜਾਂਦੇ।

ਪਰ ਹੁਣ ਹਾਲਤ ਇਹ ਬਣੀ ਹੋਈ ਹੈ ਕਿ ਕਿਸਾਨ ਕਰਜ਼ਾ ਤਾਂ ਚੁੱਕ ਲੈਂਦਾ ਹੈ ਪਰ ਉਸ ਕਰਜ਼ੇ ਦੀ ਠੀਕ ਵਰਤੋਂ ਨਹੀਂ ਕਰਦਾ। ਕਿਸਾਨੀ ਕਰਜ਼ਾ ਖੇਤੀਬਾੜੀ ਸੰਬੰਧਿਤ ਲੋੜਾਂ ਪੂਰੀਆਂ ਕਰਨ ਹਿੱਤ ਹੁੰਦਾ ਹੈ, ਜਦਕਿ ਕਰਜ਼ੇ ਵਾਲੀ ਰਕਮ ਨੂੰ ਵਿਆਹਾਂ-ਸ਼ਾਦੀਆਂ ਤੇ ਮਰਗਾਂ ਦੇ ਕੀਤੇ ਜਾਣ ਵਾਲੇ 'ਕੱਠਾਂ

**੨੬੦, ਗਲੀ ਨੰ-੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧। ਮੋ: +੯੧੯੮੭੯੧੯-੬੯੮੦੩*

ਜਾਂ ਹੋਰ ਪਰਵਾਰਿਕ ਤੇ ਸਮਾਜਿਕ ਭਾਈਚਾਰਕ ਸਮਾਗਮਾਂ 'ਤੇ ਆਪਣੀ ਫੌਕੀ ਸ਼ਾਨ ਬਣਾਉਣ ਹਿੱਤ ਖ਼ਰਚ ਕਰ ਦਿੱਤਾ ਜਾਂਦਾ ਹੈ।

ਖੇਤੀਬਾੜੀ ਵਾਸਤੇ ਲਈ ਗਈ ਕਰਜ਼ੇ ਦੀ ਰਕਮ ਖੇਤੀ ਲਈ ਜਦ ਵਰਤੀ ਹੀ ਨਹੀਂ ਤਾਂ ਲਾਭ ਕਿੱਥੋਂ ਹੋ ਸਕਦੈ? ਫਿਰ ਕਰਜ਼ਾ ਮੋੜਨਾ ਤਾਂ ਔਖਾ ਹੋਇਆ। ਵਿਆਜ਼ ਵਧਦਾ ਵੇਖ ਕੇ ਕਿਸਾਨ ਆਪਣੀ ਜ਼ਿੰਦਗੀ ਨੂੰ ਖ਼ਤਮ ਕਰਨ ਦੇ ਰਾਹ 'ਤੇ ਤੁਰ ਪੈਂਦਾ ਹੈ। ਮੌਤ ਕਦੇ ਵੀ ਸਮੱਸਿਆ ਦਾ ਹੱਲ ਨਹੀਂ ਹੁੰਦੀ। ਜੇਕਰ ਹੌਂਸਲੇ ਬੁਲੰਦ ਹੋਣ ਤਾਂ ਔਖੀ ਤੋਂ ਔਖੀ ਹਾਲਤ ਨੂੰ ਵੀ ਸੁਖਾਵੀਂ ਬਣਾਇਆ ਜਾ ਸਕਦਾ ਹੈ। ਇਸ ਪਾਸੇ ਵੱਲ ਧਿਆਨ ਦੇਣ ਦੀ ਲੋੜ ਹੈ। ਪੰਜਾਬ ਵਿੱਚੋਂ ਜਦੋਂ ਕਿਸਾਨਾਂ ਨੇ ਹਰਾ ਇਨਕਲਾਬ ਲਿਆਂਦਾ ਸੀ, ਹਰ ਕਿਸਾਨ ਨੇ ਆਪਣੀ ਮਿਹਨਤ-ਲਗਨ ਅਤੇ ਉਤਸ਼ਾਹ ਨਾਲ ਵਿਗਿਆਨ ਦੀਆਂ ਨਵੀਆਂ ਖੋਜਾਂ, ਸੰਦਾਂ ਤੇ ਸੁਧਰੇ ਬੀਜਾਂ ਦੀ ਚੰਗੀ ਵਰਤੋਂ ਕਰ ਕੇ ਇੰਨਾ ਅਨਾਜ ਪੈਦਾ ਕੀਤਾ ਕਿ ਦੇਸ਼ ਦੇ ਸਾਰੇ ਗੁਦਾਮ ਅੰਨ ਨਾਲ ਭਰ ਗਏ। ਮੇਰੀ (ਲੇਖਕ ਦੀ) ਉਮਰ ਦੇ ਬਹੁਤੇ ਲੋਕ ਮੈਕਸੀਕਨ ਕਣਕ ਦੇ ਸਵਾਦ ਨੂੰ ਜਾਣਦੇ ਹੋਣਗੇ। ਉਹ ਲਾਲ ਭਾਅ ਮਾਰਦੀ ਕਣਕ ਸੀ, ਜੋ ਅਮਰੀਕਾ ਤੋਂ ਆਯਾਤ ਕਰਵਾਈ ਜਾਂਦੀ ਸੀ, ਇਸ ਦਾ ਜ਼ਾਇਕਾ ਸਾਡੇ ਆਪਣੇ ਦੇਸ਼ ਵਿਚ ਪੈਦਾ ਹੋਣ ਵਾਲੀ ਕਣਕ ਦੇ ਰਸੀਲੇ ਜ਼ਾਇਕੇ ਤੋਂ ਕਸਰਵੰਨਾ ਸੀ, ਮਜ਼ਬੂਰਨ ਸਾਨੂੰ ਉਹ ਕਣਕ ਖਾਣੀ ਪੈਂਦੀ ਸੀ। ਪੰਜਾਬ ਦੇ ਕਿਸਾਨਾਂ ਨੇ ਉਸ ਮਜ਼ਬੂਰੀ ਵਾਲੀ ਹਾਲਤ ਨੂੰ ਬਦਲ ਕੇ ਰੱਖ ਦਿੱਤਾ।

ਅੱਜ ਦੇ ਕਈ ਕਿਸਾਨਾਂ ਨੇ ਹੱਥੀਂ ਕਿਰਤ ਕਰਨੀ ਲੱਗਭਗ ਛੱਡ ਦਿੱਤੀ ਹੈ। ਓਪਰਿਆਂ 'ਤੇ ਪੂਰੀ ਤਰ੍ਹਾਂ ਸੁੱਟ ਦਿੱਤਾ ਗਿਆ, ਵਪਾਰ ਤੇ ਖੇਤੀ ਲਾਭ ਨਹੀਂ ਦੇ ਸਕਦੇ।

ਸਾਰੀ ਖੁਸ਼ੀ ਦਾ ਮੂਲ ਆਧਾਰ ਸੱਚੀ ਤੇ ਸੁੱਚੀ ਕਿਰਤ ਹੈ। ਜੇ ਕਿਰਤ ਨਾਲੋਂ ਟੁੱਟ ਜਾਈਏ ਤਾਂ ਸਭ ਬਰਕਤਾਂ ਛਾਈ-ਮਾਈ ਹੋ ਜਾਂਦੀਆਂ ਹਨ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਰਤ-ਕਮਾਈ ਕਰ ਕੇ ਸਾਨੂੰ ਸਾਦਾ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੱਤੀ ਹੈ। ਪਹਿਲਾਂ ਆਪ ਜੀ ਨੇ ਸੁਲਤਾਨਪੁਰ ਲੋਧੀ ਵਿਖੇ ਹੱਟੀ ਦਾ ਕੰਮ ਕਰਦਿਆਂ ਤੇਰਾ-ਤੇਰਾ ਤੋਲਿਆ। ਗੁਰੂ ਜੀ ਨੇ ਉਦਾਸੀ ਸਮੇਂ ਜਦੋਂ ਭਾਈ ਲਾਲੋ ਜੀ ਦਾ ਬੂਹਾ ਖੜਕਾਇਆ ਤਾਂ ਪੁੱਛਿਆ ਭਾਈ ਕੀ ਕਰਦਾ? ਉਨ੍ਹਾਂ ਜਵਾਬ ਦਿੱਤਾ 'ਮੈਂ ਕਿੱਲੇ ਘੜ੍ਹਦਾਂ' ਗੁਰੂ ਜੀ ਨੇ ਕਿਹਾ, ਭਾਈ ਕਦੀ ਮਨ ਨੂੰ ਵੀ ਘੜ੍ਹ ਲੈ।

ਗੁਰੂ ਸਾਹਿਬ ਨੇ ਗ੍ਰਿਹਸਥ ਜੀਵਨ ਬਤੀਤ ਕਰਦਿਆਂ ਮਨੁੱਖ ਨੂੰ ਸੱਚੀ-ਸੁੱਚੀ ਕਿਰਤ ਕਰਦਿਆਂ ਪ੍ਰਭੂ ਦਾ ਚਿੰਤਨ ਕਰਨ ਦਾ ਹੁਕਮ ਦਿੱਤਾ। ਅਸੀਂ ਜਾਣਦੇ ਹਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਦਾਸੀਆਂ ਤੋਂ ਬਾਅਦ ਖੇਤੀ ਕੀਤੀ। ਕਿਸਾਨਾਂ ਵਾਲਾ ਸਾਧਾਰਨ ਵੇਸ, ਹੱਥ ਵਿਚ ਪਰਾਣੀ, ਮੋਢੇ 'ਤੇ ਪਰਨਾ ਰੱਖ ਕੇ ਤੇ ਬਲਦਾਂ ਦੀ ਜੋੜੀ ਅੱਗੇ ਲਾ ਗੁਰੂ ਜੀ ਖੇਤੀ ਕਰਿਆ ਕਰਦੇ ਸਨ। ਸਾਨੂੰ ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਣ ਦੀ ਕੋਸ਼ਿਸ਼ ਜ਼ਰੂਰ ਕਰਨੀ ਚਾਹੀਦੀ ਹੈ। ਹੱਥੀਂ ਕਿਰਤ ਕਰਨ ਨਾਲ ਜਿੱਥੇ ਸਿਹਤ ਵੀ ਨੌਂ ਬਰ ਨੌਂ ਰਹਿੰਦੀ ਹੈ, ਉੱਥੇ ਕੰਮ ਦੇ ਸੰਪੂਰਨ ਹੋਣ ਦੀ ਮਨ ਨੂੰ ਵੀ ਸੰਤੁਸ਼ਟੀ ਹੁੰਦੀ ਹੈ। ਜੇ ਅਸੀਂ ਵੀ ਇਸ ਪਾਸੇ ਨੂੰ ਤੁਰ ਪਈਏ ਤਾਂ ਇਕ ਦਿਨ ਅਸੀਂ ਜ਼ਰੂਰ ਹੀ ਆਪਣੀ ਮਾੜੀ ਹਾਲਤ ਦੀ ਦਲਦਲ 'ਚੋਂ ਬਾਹਰ ਨਿਕਲ ਸਕਦੇ ਹਾਂ। ਸ੍ਰੀ ਗੁਰੂ ਨਾਨਕ ਸਾਹਿਬ ਨੇ ਲੋਕਾਈ ਨੂੰ ਸਿੱਧੇ ਰਾਹ ਪਾਉਂਦੇ ਹੋਏ ਪ੍ਰੇਰਨਾ ਦਿੱਤੀ ਹੈ ਕਿ ਹੱਥੀਂ ਕੀਤੀ ਹੋਈ ਦਸਾਂ ਨਹੁੰਆਂ ਦੀ ਕਿਰਤ ਵਿਚ ਹਮੇਸ਼ਾ ਬਰਕਤ ਪੈਂਦੀ ਹੈ ਤੇ ਘਰ-ਪਰਵਾਰ ਵਿਚ ਖੁਸ਼ਹਾਲੀ ਆਉਂਦੀ ਹੈ। ਭਾਈ ਗੁਰਦਾਸ ਜੀ ਨੇ ਵੀ ਸੱਚੀ-ਸੁੱਚੀ ਕਿਰਤ ਕਰ ਕੇ ਦੂਜਿਆਂ ਦਾ ਭਲਾ ਕਰਨ ਦਾ ਪ੍ਰੇਰਨਾ ਕਰਦਿਆਂ ਫੁਰਮਾਇਆ ਹੈ *ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।* ■

# ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ

*-ਬੀਬੀ ਗੁਰਪ੍ਰੀਤ ਕੌਰ**

ਸਿੱਖ ਧਰਮ ਇਕ ਈਸ਼ਵਰਵਾਦੀ ਧਰਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਸਟ ਦੇ ਗੁਣਾਂ ਨੂੰ ਬਾਣੀ ਵਿਚ ਮੂਰਤੀਮਾਨ ਕੀਤਾ ਹੈ। ਉਨ੍ਹਾਂ ਨੇ ਅਕਾਲ ਪੁਰਖ ਦੇ ਗੁਣਾਂ ਨੂੰ ਨਿਰਭਉ ਨਿਰਵੈਰ ਆਖ ਕੇ ਅਕਾਲ ਪੁਰਖ ਦੀ ਵਡਿਆਈ ਕੀਤੀ ਹੈ। ਅਕਾਲ ਤੋਂ ਭਾਵ ਕਾਲ ਦੀ ਕਾਰ ਤੋਂ ਬਾਹਰ ਹੋਣਾ, ਉਹ ਪਰਿਵਰਤਨ-ਮੁਕਤ ਹੈ, ਉਹ ਨਾ ਜਨਮਦਾ ਹੈ, ਨਾ ਸਥਾਪਿਤ ਹੁੰਦਾ ਹੈ, ਨਾ ਕਿਸੇ ਦੇ ਬਣਾਇਆਂ ਬਣਦਾ ਹੈ, ਨਾ ਬਿਨਸਦਾ ਹੈ। ਉਹ ਅਜੂਨੀ ਤੇ ਅਵਿਨਾਸ਼ੀ ਹੈ। ਪੁਰਖ ਤੋਂ ਭਾਵ ਜੋ ਸਾਰੇ ਸੰਸਾਰ ਵਿਚ ਵਿਆਪਕ ਹਸਤੀ ਹੈ।[੧] ਗੁਰਬਾਣੀ ਵਿਚ ਅਕਾਲ ਪੁਰਖ ਬਾਰੇ ਜ਼ਿਕਰ ਹੈ ਕਿ:

*-ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ (ਪੰਨਾ ੧੦੩੮)*
*-ਅਕਾਲ ਪੁਰਖੁ ਅਗਾਧਿ ਬੋਧ॥ (ਪੰਨਾ ੨੧੨)*

ਅਕਾਲ ਪੁਰਖ ਦੇ ਪ੍ਰਤੱਖ ਪ੍ਰਕਾਸ਼ ਵਾਲਾ ਸਰੂਪ 'ਗੁਰੂ' ਹੁੰਦਾ ਹੈ। ਗੁਰੂ ਉਹ ਹੁੰਦਾ ਹੈ ਜੋ ਹਨ੍ਹੇਰੇ ਤੋਂ ਪ੍ਰਕਾਸ਼ ਵੱਲ ਲੈ ਜਾਵੇ, ਭਾਵ ਅਗਿਆਨ ਨੂੰ ਖ਼ਤਮ ਕਰ ਗਿਆਨ ਦਾ ਪ੍ਰਕਾਸ਼ ਕਰਨ ਵਾਲਾ। ਗੁਰੂ ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਨਿਗਲਣਾ ਅਤੇ ਸਮਝਾਉਣਾ, ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤੱਤ ਗਿਆਨ ਸਮਝਾਉਂਦਾ ਹੈ, ਉਹ ਗੁਰੂ ਹੈ।[੨] ਸਤਿਗੁਰੂ ਅਤੇ ਅਕਾਲ ਪੁਰਖ ਵਿਚ ਕੋਈ ਭੇਦ ਨਹੀਂ ਹੁੰਦਾ। ਗੁਰਬਾਣੀ ਵਿਚ ਸਤਿਗੁਰੂ ਅਤੇ ਅਕਾਲ ਪੁਰਖ ਦੀ ਅਭੇਦਤਾ ਨੂੰ ਪ੍ਰਗਟ ਕੀਤਾ ਗਿਆ ਹੈ:

*-ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ (ਪੰਨਾ ੪੪੨)*
*-ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ॥ (ਪੰਨਾ ੨੦੨)*

ਗੁਰਮਤਿ ਵਿਚ ਸਤਿਗੁਰੂ ਨੂੰ ਮਹਾਨ ਦਰਜਾ ਹਾਸਲ ਹੈ:

*-ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥ (ਪੰਨਾ ੩੧੨)*
*-ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ॥ (ਪੰਨਾ ੧੪੧੯)*
*-ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥ (ਪੰਨਾ ੧੧੨੧)*

ਇਸ ਤਰ੍ਹਾਂ ਸਤਿਗੁਰੂ ਉਹ ਹੈ ਜੋ ਅਕਾਲ ਪੁਰਖ ਦਾ ਹੀ ਰੂਪ ਹੁੰਦਾ ਹੈ ਅਤੇ ਮਨੁੱਖ ਨੂੰ ਅਕਾਲ ਪੁਰਖ ਨਾਲ ਮਿਲਾ ਦਿੰਦਾ ਹੈ। ਗੁਰੂ ਦੀ ਨਿਰੰਕਾਰੀ ਜੋਤ ਹੰਗਤਾ ਮਮਤਾ ਤੋਂ ਰਹਿਤ ਹੁੰਦੀ ਹੈ। ਜਿੱਥੇ ਉਹ ਨਿਰਭਉ ਨਿਰਵੈਰ ਹੁੰਦਾ ਹੈ, ਉੱਥੇ ਉਸ ਦੇ ਸਾਰੇ ਕੌਤਕ ਵੀ ਨਿਰਾਲੇ ਹੁੰਦੇ ਹਨ। ਸਤਿਗੁਰੂ ਅਕਾਲ ਪੁਰਖ ਦਾ ਸਰਗੁਣ ਸਰੂਪ ਹੋਣ ਕਰਕੇ ਗੁਣਾਂ ਦੀ ਖ਼ਾਣ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ *ਇਕ ਬਾਬਾ ਅਕਾਲ ਰੂਪ* ਕਹਿ ਕੇ ਮਹਿਮਾ ਗਾਈ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਰਤਾਰ ਵੱਲੋਂ ਥਾਪਿਆ ਮੰਨ ਕੇ ਗੁਰੂ ਦੀ ਵਿਆਖਿਆ ਅਗਿਆਨ, ਵਿਨਾਸ਼ਕ, ਸਤਿ

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ, ਸ੍ਰੀ ਫਤਿਹਗੜ੍ਹ ਸਾਹਿਬ। ਮੋ: +੯੧੭੦੯੭੫-੧੨੫੧੩*

ਅਤੇ ਹਿੱਤ ਉਪਦੇਸ਼ਕ ਦੇ ਰੂਪ ਵਿਚ ਕੀਤੀ ਹੈ।[੩] ਇਤਿਹਾਸ ਨੇ ਇਸ ਗੱਲ ਨੂੰ ਚੰਗੀ ਤਰ੍ਹਾਂ ਉਜਾਗਰ ਕੀਤਾ ਹੈ ਕਿ ਦੁਨੀਆ ਨੂੰ ਛੱਡ ਕੇ ਭੱਜਣ ਅਤੇ ਕਾਇਰਤਾ ਦਿਖਾਉਣ ਵਾਲਾ ਧਰਮ ਸੰਸਾਰ ਦਾ ਧਰਮ ਨਹੀਂ ਹੋ ਸਕਦਾ। ਵਿਦੇਸ਼ੀ ਲੋਕਾਂ ਨੇ ਭਾਰਤ ਨੂੰ ਖੂਬ ਲੁੱਟਿਆ ਅਤੇ ਧਰਮ ਦੇ ਅਕੀਦਿਆਂ ਤੋਂ ਵੀ ਚੰਗਿਆਈ ਅਤੇ ਭਲਾਈ ਖੁਸ ਚੁੱਕੀ ਸੀ। ਅਜਿਹੀ ਹਨੇਰਗਰਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਸਨ ਜਿਨ੍ਹਾਂ ਨੇ ਇਕ ਨਵੀਂ ਰੋਸ਼ਨੀ ਅਤੇ ਨਵੀਂ ਅਗਵਾਈ ਦੇ ਕੇ ਸਿੱਖ ਧਰਮ ਦੀ ਨੀਂਹ ਰੱਖੀ। ਧਰਮ ਦੀਆਂ ਬੇਬੁਨਿਆਦੀ ਜ਼ੰਜੀਰਾਂ ਨੂੰ ਕੱਟ ਕੇ ਮਨੁੱਖਤਾ ਨੂੰ ਸ਼ਿੰਗਾਰਿਆ ਅਤੇ ਗੁਰਸਿੱਖਾਂ ਨੂੰ ਪ੍ਰਭੂ-ਭਗਤੀ, ਪਵਿੱਤਰ ਆਚਰਨ ਦੀ ਤਾਲੀਮ ਦੇ ਕੇ ਇਕ ਸੋਹਣਾ ਪੰਥ ਬਣਾਇਆ।

ਮਿਸਟਰ ਕਨਿੰਘਮ ਦੇ ਸ਼ਬਦਾਂ ਵਿਚ "ਇਹ ਸਿਹਰਾ ਸ੍ਰੀ ਗੁਰੂ ਨਾਨਕ ਦੇਵ ਜੀ ਸਿਰ ਹੀ ਸਜਿਆ ਕਿ ਉਹ ਸੁਧਾਰ ਦੇ ਸੱਚੇ ਤੇ ਸਹੀ ਸਿਧਾਂਤਾਂ ਦਾ ਅਨੁਭਵ ਕਰਨ ਤੇ ਅਜਿਹੀਆਂ ਨੀਂਹਾਂ ਰੱਖਣ, ਜਿਸ 'ਤੇ ਉਨ੍ਹਾਂ ਦੇ ਜਾਨਸ਼ੀਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਵੀਂ ਕੌਮੀਅਤ ਦੀ ਉਸਾਰੀ ਕਰ ਸਕਣ।"[੪]

ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, "ਸ੍ਰੀ ਗੁਰੂ ਨਾਨਕ ਜੀ ਨੇ ਸਰਬੱਤ ਦੇ ਭਲੇ ਜਿਹੇ ਉੱਚੇ ਆਦਰਸ਼ ਨੂੰ ਅਮਲੀ ਸੂਰਤ ਦਿੱਤੀ। ਸਿੱਖ ਜਗਤ ਦੀ ਸੁੰਦਰਤਾ ਅਤੇ ਮਹਾਨਤਾ ਇਸ ਵਿਚ ਹੀ ਹੈ ਕਿ ਗੁਰੂ ਸਾਹਿਬਾਨ ਨੇ ਬਾਣੀ ਦੇ ਸਿਧਾਂਤਾਂ ਨੂੰ ਅਤੇ ਅਮਲੀ ਪੱਖ ਤੋਂ ਜ਼ਿੰਦਗੀ ਵਿਚ ਕਾਇਮ ਕਰ ਕੇ ਵਿਖਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਕਮਾਈ ਸੱਚਾ ਸੌਦਾ ਕਰਨਾ ਜੋ ਦਰਗਾਹ ਵਿਚ ਵੀ ਕੰਮ ਆਵੇ ਸਮਝਾਇਆ।"[੫] ਪਾਂਧੇ ਨੂੰ ਮੁਕਤੀ ਅਤੇ ਸੱਚਾਈ ਦਾ ਰਾਹ ਦਰਸਾਉਂਦੇ ਹੋਏ ਮੁਕਤੀ ਦੀਆਂ ਅਧਿਆਤਮਿਕ ਵਿਚਾਰਾਂ ਕੀਤੀਆਂ।[੬]

ਗੁਰੂ ਜੀ ਨੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਤੋਂ ਜਗਤ ਨੂੰ ਭਾਈਚਾਰੇ ਦਾ ਸਾਂਝਾ ਉਪਦੇਸ਼ ਦਿੱਤਾ— "ਨਾ ਕੋ ਹਿੰਦੂ ਨਾ ਮੁਸਲਮਾਨ।"[੭] ਸਾਰਿਆਂ ਨੂੰ ਇਕ ਹੀ ਧਾਗੇ ਵਿਚ ਪ੍ਰੋਇਆ। ਸੰਸਾਰ ਨੂੰ ਤਾਰਨ ਲਈ ਅਤੇ ਨਿਰਭਉ ਹੋ ਕੇ ਉਸ ਨਿਰਭਉ ਰੂਪੀ ਅਕਾਲ ਪੁਰਖ ਦਾ ਹੋਕਾ ਦੇਣ ਲਈ ਉਦਾਸੀਆਂ ਕੀਤੀਆਂ। ਇਤਿਹਾਸ ਦੇ ਪੰਨਿਆਂ ਉੱਤੇ ਨਜ਼ਰ ਮਾਰੀਏ ਤਾਂ ਸਿੱਖ ਧਰਮ ਦੀ ਸ਼ੁਰੂਆਤ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਨੂੰ '੧ਓ' ਕਹਿ ਕੇ ਨਿਵਾਜਿਆ ਅਤੇ ਬਾਕੀ ਦੇ ਸਭ ਮਤਾਂ-ਮਤਾਂਤਰਾਂ ਦੇ ਅਨੇਕਾਂ ਲੋਕਾਂ ਨੂੰ ਸੱਚ ਦਾ ਸੁਨੇਹਾ ਦਿੱਤਾ ਕਿ ਇੱਥੇ ਅਕਾਲ ਪੁਰਖ ਤੋਂ ਬਿਨਾ ਕੋਈ ਹੋਰ ਹੈ ਹੀ ਨਹੀਂ। ਪਹਿਲੀ ਵਾਰ ਗੁਰੂ ਜੀ ਨੇ ਅਕਾਲ ਪੁਰਖ ਨੂੰ 'ਨਿਰਭਉ ਨਿਰਵੈਰ' ਆਖ ਕੇ ਅਕਾਲ ਪੁਰਖ ਦੇ ਬੇਪਰਵਾਹੀ ਰਾਜ ਅਤੇ ਪ੍ਰੇਮ ਦਇਆਲਤਾ ਰੂਪੀ ਛਵੀ ਨੂੰ ਪੇਸ਼ ਕੀਤਾ। ਅਕਾਲ ਪੁਰਖ ਦੇ ਪ੍ਰੇਮ, ਦਇਆ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ 'ਜਪੁਜੀ ਸਾਹਿਬ' ਵਿਚ ਮੂਲ ਮੰਤ੍ਰ ਰਾਹੀਂ ਪੇਸ਼ ਕੀਤਾ ਹੈ:

*੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ*
*ਅਜੂਨੀ ਸੈਭੰ ਗੁਰ ਪ੍ਰਸਾਦਿ॥* *(ਪੰਨਾ ੧)*

ਅਕਾਲ ਪੁਰਖ ਇੱਕ ਹੈ, ਉਸ ਦਾ ਨਾਮ ਸੱਚਾ, ਉਹ ਸਭ ਕੁਝ ਕਰਨ ਵਾਲਾ

ਕਰਤਾ, ਡਰ ਤੋਂ ਰਹਿਤ, ਵੈਰ ਤੋਂ ਰਹਿਤ, ਸਮੇਂ ਤੋਂ ਪਰੇ, ਅਜਨਮਾ, ਸਵੈ-ਪ੍ਰਕਾਸ਼ਮਾਨ ਹੈ। ਉਹ ਕਿਰਪਾ ਸਰੂਪ ਹੈ। ਮੂਲ ਮੰਤਰ ਦੇ ਵਿਚ ਅਕਾਲ ਪੁਰਖ ਦੇ ਗੁਣਾਂ ਦਾ ਬਿਆਨ ਕੀਤਾ ਗਿਆ ਹੈ। 'ਨਿਰਭਉ' ਅਤੇ 'ਨਿਰਵੈਰ' ਇਹ ਗੁਣ ਅਕਾਲ ਪੁਰਖ ਦੇ ਵਿਸ਼ੇਸ਼ਣ ਹਨ। ਗੁਰਬਾਣੀ ਦੇ ਸ਼ੁਰੂ ਵਿਚ ਹੀ '੧ਓ' ਉਸ ਅਕਾਲ ਪੁਰਖ ਦੀ ਸੁਤੰਤਰ ਹਸਤੀ ਨੂੰ ਬਿਆਨ ਕਰਦਾ ਹੈ। ਜਿਸ ਨੂੰ ਬਾਣੀ ਵਿਚ ਵੀ ਕਈ ਵਾਰੀ ਪੇਸ਼ ਕੀਤਾ ਗਿਆ ਹੈ:

*-ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥ (ਪੰਨਾ ੯੩੦)*

*-ਏਕਮ ਏਕੰਕਾਰੁ ਨਿਰਾਲਾ॥ (ਪੰਨਾ ੮੩੮)*

ਅਕਾਲ ਪੁਰਖ ਕੇਵਲ ਤੇ ਕੇਵਲ ਇੱਕ ਹੈ। ਉਸ ਵਰਗਾ ਕੋਈ ਹੋਰ ਨਹੀਂ। ਨਿਰੰਕਾਰ ਪਿਤਾ ਨੂੰ ਕਿਸੇ ਦਾ ਡਰ ਤਾਂ ਹੋਵੇ ਜੇ ਕੋਈ ਦੂਜੀ ਹਸਤੀ ਉਸ ਤੋਂ ਵੱਡੀ ਅਥਵਾ ਬਲਵਾਨ ਹੋਵੇ। ਵੱਡੀ ਹਸਤੀ ਹੋਣਾ ਤਾਂ ਕਿਧਰੇ, ਉਸ ਦੇ ਬਰਾਬਰ ਦੀ ਵੀ ਕੋਈ ਹਸਤੀ ਨਹੀਂ। ਉਹ ਕੇਵਲ ਇੱਕ ਹੈ।[੮] ਇੱਕ ਹੋਣ ਕਰਕੇ ਹੀ ਉਹ ਨਿਰਭਉ ਹੈ:

*-ਹਰਿ ਨਿਰਭਉ ਨਾਮੁ ਧਿਆਈ ਜੀਉ॥ (ਪੰਨਾ ੨੧੬)*

*-ਨਿਰਭਉ ਦਾਤਾ ਸਦਾ ਮਨਿ ਹੋਇ॥ (ਪੰਨਾ ੩੯੧)*

ਅਕਾਲ ਪੁਰਖ ਨਿਰਭਉ ਹੈ; ਜਿਸ ਤੋਂ ਉਸ ਦੀ ਸੁਤੰਤਰ ਹਸਤੀ ਦੀ ਬੇਪਰਵਾਹੀ ਝਲਕਦੀ ਹੈ, ਉਹ ਕਿਸੇ ਦਾ ਮੁਹਥਾਜ ਨਹੀਂ। ਕੋਈ ਕਿਸੇ ਦੀ ਮੁਹਥਾਜੀ ਦੋ ਕਾਰਨਾਂ ਕਰਕੇ ਕਰਦਾ ਹੈ, ਪਹਿਲਾਂ ਡਰ ਕਾਰਨ ਤੇ ਦੂਜਾ ਲਾਲਚ। ਅਕਾਲ ਪੁਰਖ ਨੂੰ ਨਾ ਹੀ ਕੋਈ ਡਰ ਹੈ, ਨਾ ਹੀ ਕਿਸੇ ਕਿਸਮ ਦਾ ਕੋਈ ਲਾਲਚ।[੯] ਉਸ ਦੀ ਨਿਰਭੈਅਤਾ ਨੂੰ ਬੇਪਰਵਾਹੀ ਸ਼ਬਦ ਨਾਲ ਵੀ ਬਿਆਨ ਕੀਤਾ ਜਾਂਦਾ ਹੈ।[੧੦] ਉਸ ਅਕਾਲ ਪੁਰਖ ਦੀ ਬੇਪਰਵਾਹੀ ਅਤੇ ਨਿਰਭੈਅਤਾ ਇਸ ਗੱਲ ਤੋਂ ਵੀ ਸਪਸ਼ਟ ਹੁੰਦੀ ਹੈ ਕਿ ਉਹ ਆਪ ਹੀ ਕਰਤਾ ਪੁਰਖ ਹੈ। ਉਸ ਦੇ ਹੁਕਮ ਅਤੇ ਭੈ ਵਿਚ ਸਾਰਾ ਸੰਸਾਰ ਹੈ। ਉਸ ਦਾ ਸ਼ਰੀਕ ਕੋਈ ਨਹੀਂ। ਅਕਾਲ ਪੁਰਖ ਦੇ ਭੈ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ:

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥ (ਪੰਨਾ ੪੬੪)*

ਅਕਾਲ ਪੁਰਖ ਦਾ ਭੈ ਜਿੱਥੇ ਹੁਕਮ ਦਾ ਕਾਰਜ ਕਰਦਾ ਹੈ, ਉੱਥੇ ਹੀ ਨਿਰਮਲ ਪ੍ਰੇਮ ਦਾ ਭੈ ਵੀ ਗੁਰਬਾਣੀ ਵਿਚ ਬਿਆਨ ਕੀਤਾ ਗਿਆ ਹੈ। ਜਿਸ ਨਾਲ ਸਾਰੇ ਡਰ ਤੇ ਭੈ ਖ਼ਤਮ ਹੋ ਜਾਂਦੇ ਹਨ।[੧੧] ਇਹ ਅਜਿਹਾ ਅਕਾਲ ਪੁਰਖ ਦਾ ਨਿਰਮਲ ਭਉ ਹੈ, ਜਿਸ ਨਾਲ ਜਨਮ, ਮਰਨ, ਹਉਮੈਂ ਦੇ ਬੰਧਨ ਟੁੱਟਦੇ ਹਨ। ਗੁਰਬਾਣੀ ਵਿਚ ਭਗਤੀ ਲਈ ਨਿਰਮਲ ਡਰ ਤੇ ਭੈ ਜ਼ਰੂਰੀ ਦੱਸੇ ਗਏ ਹਨ।[੧੨] ਇਹ ਨਿਰਮਲ ਡਰ ਰਾਹੀਂ ਮਨੁੱਖ ਅਕਾਲ ਪੁਰਖ ਦੇ ਪ੍ਰੇਮ ਨਾਲ ਇਨ੍ਹਾਂ ਭਰ ਜਾਂਦਾ ਹੈ ਕਿ ਉਹ ਸਾਰੇ ਦੁੱਖ, ਚਿੰਤਾਵਾਂ, ਜਨਮ-ਮਰਨ ਦੇ ਡਰ ਤੋਂ ਆਪਣੇ ਆਪ ਹੀ ਉੱਪਰ ਉਠ ਜਾਂਦਾ ਹੈ ਕਿ ਇਨ੍ਹਾਂ ਦਾ ਖ਼ਿਆਲ ਵੀ ਉਸ ਦੇ ਮਨ ਵਿਚ ਨਹੀਂ ਆਉਂਦਾ, ਕਿਉਂਕਿ ਉਸ ਵਿਚ ਵੀ ਲੋਕਾਈ ਪ੍ਰਤੀ ਪਿਆਰ ਪੈਦਾ ਹੋ ਜਾਂਦਾ ਹੈ ਤੇ ਇਸ ਪਿਆਰ ਵਿਚ ਉਹ ਸਾਰੀ ਲੋਕਾਈ ਲਈ ਪਰਉਪਕਾਰ ਦੀ ਭਾਵਨਾ ਨਾਲ ਕਾਰਜਸ਼ੀਲ ਰਹਿੰਦਾ ਹੈ। ਸੰਤ-ਜਨ ਆਪਣੇ ਸਾਰੇ ਡਰ ਅਕਾਲ ਪੁਰਖ ਦੇ ਡਰ ਵਿਚ ਖ਼ਤਮ ਕਰ ਕੇ

ਸੰਸਾਰ ਵਿਚ ਬੇਪਰਵਾਹੀ ਨਾਲ ਵਿਚਰਦੇ ਹਨ:

*ਡਡਾ ਡਰ ਉਪਜੇ ਡਰੁ ਜਾਈ॥* *(ਪੰਨਾ ੩੪੧)*

ਅਕਾਲ ਪੁਰਖ ਨਿਰਭਉ, ਬੇਪਰਵਾਹ, ਬੇਮੁਹਥਾਜ, ਬੇਡਰ, ਬੇਖੌਫ਼ ਸੁਤੰਤਰ ਹਸਤੀ ਹੈ। ਜੋ ਸਭ ਤੋਂ ਉੱਪਰ ਤੇ ਉਸ ਦੇ ਉੱਪਰ ਹੁਕਮ ਕਰਨ ਵਾਲਾ ਕੋਈ ਨਹੀਂ ਹੈ। ਗੁਰਬਾਣੀ ਵਿਚ ਦੱਸਿਆ ਹੈ ਕਿ ਉਸ ਅਕਾਲ ਪੁਰਖ ਅੱਗੇ ਕੇਵਲ ਨਮਸਕਾਰ ਕਰਨੀ ਹੀ ਬਣਦੀ ਹੈ। ਅਜਿਹੀ ਸੁਤੰਤਰ ਹਸਤੀ ਜੋ ਸਰਵ-ਉੱਚ ਹੈ, ਉਸ ਨੂੰ ਕਿਸੇ ਨਾਲ ਵੈਰ ਵੀ ਨਹੀਂ। ਅਕਾਲ ਪੁਰਖ ਦੀ ਨਜ਼ਰ ਵਿਚ ਸਭ ਬਰਾਬਰ ਹਨ। ਕੋਈ ਵੱਡਾ, ਛੋਟਾ, ਅਮੀਰ, ਗਰੀਬ, ਪਾਪੀ, ਪੁੰਨੀ ਨਹੀਂ। ਸਾਰਾ ਸੰਸਾਰ ਹੀ ਉਸ ਦੇ ਹੁਕਮ ਵਿਚ ਉਪਜਿਆ ਹੈ ਅਤੇ ਹੁਕਮ ਵਿਚ ਹੀ ਚੱਲਦਾ ਹੈ। ਇਸ ਤਰ੍ਹਾਂ ਆਪਣੇ ਬਣਾਏ ਜਗਤ ਦੀ ਦੇਖ-ਭਾਲ ਉਹ ਆਪ ਕਰਦਾ ਹੈ। ਉਸ ਦੀ ਭਗਤੀ ਕਾਰਨ ਸੰਤ ਜਨ ਵੀ ਸੰਸਾਰ ਪ੍ਰਤੀ ਨਿਰਮਲ ਪ੍ਰੇਮ ਦੀ ਭਾਵਨਾ ਰੱਖਦੇ ਹਨ।[੧੩] ਜਿਸ ਪ੍ਰੇਮ ਦੀ ਭਾਵਨਾ ਨਾਲ ਸੰਤ-ਜਨਾਂ ਵਿਚ ਲੋਕਾਈ ਪ੍ਰਤੀ ਹਮਦਰਦੀ ਪੈਦਾ ਹੁੰਦੀ ਹੈ ਉਹ ਪ੍ਰੇਮ ਅਕਾਲ ਪੁਰਖ ਦੀ ਭਗਤੀ ਕਰਦਿਆਂ ਸਹਿਜੇ ਹੀ ਉਨ੍ਹਾਂ ਦੇ ਮਨਾਂ ਵਿਚ ਸਮਾ ਜਾਂਦਾ ਹੈ। ਗੁਰੂ ਸਾਹਿਬਾਨ ਨੇ ਵੀ ਅਕਾਲ ਪੁਰਖ ਦੀ ਪ੍ਰਾਪਤੀ ਦਾ ਸਾਧਨ ਨਿਰਮਲ ਪ੍ਰੇਮ ਦੱਸਿਆ ਹੈ। ਪ੍ਰੇਮ ਦੀ ਭਾਵਨਾ ਨਿਰਵੈਰਤਾ ਨੂੰ ਜਨਮ ਦਿੰਦੀ ਹੈ। ਉਹ ਆਪ ਪ੍ਰੇਮ ਤੇ ਨਿਰਵੈਰਤਾ ਦਾ ਸਾਗਰ ਹੈ:

*-ਨਿਰਭਉ ਨਿਰਵੈਰ ਅਥਾਹ ਅਤੋਲੇ॥* *(ਪੰਨਾ ੯੯)*

*-ਨਿਰਹਾਰੀ ਕੇਸਵ ਨਿਰਵੈਰਾ॥* *(ਪੰਨਾ ੯੮)*

ਉਸ ਸਮੇਂ ਦੇ ਹਾਲਾਤ ਵਿਚ ਜਦੋਂ ਬ੍ਰਾਹਮਣਵਾਦ ਸੀ। ਹਰੇਕ ਪਾਸੇ ਅਨੇਕਾਂ ਮਤ ਤੇ ਮਤਾਂਤਰਾਂ ਦੇ ਲੋਕ ਅਤੇ ਰੱਬ ਨੂੰ ਕਈ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਅਜਿਹੇ ਮਹੌਲ ਵਿਚ ਵਿਸ਼ਵ ਦੇ ਸਾਹਮਣੇ ਅਕਾਲ ਪੁਰਖ ਨੂੰ ਇੱਕ ਕਹਿਣਾ ਆਪਣੇ ਆਪ ਵਿਚ ਨਿਰਭੈਅਤਾ ਦੀ ਨਿਸ਼ਾਨੀ ਸੀ। ਹਿੰਦੂ ਅਤੇ ਮੁਸਲਮਾਨਾਂ ਦੇ ਆਪਸੀ ਵੈਰ-ਵਿਰੋਧ ਵਿਚ ਗੁਰੂ ਜੀ ਦਾ ਇਹ ਕਹਿਣਾ ਆਪਣੇ ਆਪ ਵਿਚ ਬਹਾਦਰੀ ਵਾਲਾ ਕਾਰਜ ਸੀ।

ਗੁਰੂ ਜੀ ਨੇ ਨਵਾਬਾਂ ਮੁੱਲੇ-ਮੁਲਾਣਿਆਂ ਨੂੰ ਵੀ ਭਗਤੀ ਕਰਨ ਦਾ ਸਹੀ ਮਾਰਗ ਦੱਸਿਆ। ਨਿਡਰ ਹੋ ਕੇ ਉਨ੍ਹਾਂ ਨੂੰ ਸਹੀ ਮਨ ਤੋਂ ਪਰਮਾਤਮਾ ਦੀ ਭਗਤੀ ਕਰਨ ਲਈ ਤਾੜਿਆ। ਪਰਮਾਤਮਾ ਦੇ ਭੈ ਵਿਚ ਰਹਿ ਕੇ ਉਸ ਦੀ ਹਜ਼ੂਰੀ ਵਿਚ ਮਨ ਨੂੰ ਰੱਖਣਾ ਹੀ ਅਸਲ ਭਗਤੀ ਹੈ।[੧੪] ਉਦਾਸੀਆਂ ਦੌਰਾਨ ਗੁਰੂ ਜੀ ਨੇ ਕਈ ਲੋਕਾਂ ਦਾ ਉੱਧਾਰ ਕੀਤਾ। ਉਨ੍ਹਾਂ ਨੂੰ ਸੱਚ ਦੀ ਕਮਾਈ, ਨਾਮ ਜਪਣ ਤੇ ਵੰਡ ਛਕਣ ਦੇ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਇਆ। ਭਾਈ ਲਾਲੋ ਜੀ ਤੋਂ ਸੱਚ ਦੀ ਕਮਾਈ ਖਾਣ ਅਤੇ ਰਿਸ਼ਵਤ ਲੈਣ ਵਾਲੇ ਮਲਿਕ ਭਾਗੋ ਨੂੰ ਵੀ ਮੂੰਹ ਉੱਤੇ ਹੀ ਸੱਚ ਕਹਿਣ ਤੋਂ ਨਾ ਰੁਕੇ। ਮਾਲਿਕ ਭਾਗੋ ਵਰਗੇ ਸਰਦਾਰ ਅਖਵਾਉਣ ਵਾਲੇ ਨੂੰ ਲਾਲਚ ਦੀ ਕਮਾਈ ਖਾਣ ਤੋਂ ਰੋਕ ਚੰਗੇ ਇਨਸਾਨ ਬਣਨ ਲਈ ਪ੍ਰੇਰਿਆ ਹੈ।[੧੫] ਇਹ ਸਭ ਤਾਂ ਹੀ ਸੰਭਵ ਹੈ ਜੇਕਰ ਗੁਰੂ ਜੀ ਆਪ ਨਿਰਭਉ ਰੂਪੀ ਇਸ਼ਟ ਦੇ ਪੁਜਾਰੀ ਸਨ ਅਤੇ ਬਿਨਾ ਡਰੇ ਹਰੇਕ ਨੂੰ ਸੱਚ ਦੀ ਅਵਾਜ਼ ਦਿੰਦੇ ਸਨ। ਕੌਡਾ ਰਾਕਸ਼ਸ, ਦੇਵਲੂਤ ਆਦਿ ਰਾਕਸ਼ਸਾਂ ਨੂੰ ਸੱਚ ਦਾ ਮਾਰਗ ਦਰਸਾਇਆ।[੧੬] ਗੁਰੂ ਜੀ ਨੇ ਸਿੱਧਾਂ, ਨਾਥਾਂ, ਜੋਗੀਆਂ,

ਤਾਂਤ੍ਰਿਕ ਪਾਪਾਂ ਨਾਲ ਗੋਸ਼ਟੀਆਂ ਕੀਤੀਆਂ। ਅੰਤਰ-ਧਰਮ ਸੰਵਾਦ ਰਾਹੀਂ ਉਨ੍ਹਾਂ ਧਰਮ ਦੇ ਅਸਲੀ ਅਰਥਾਂ ਤੋਂ ਜਾਣੂ ਕਰਵਾਇਆ। ਅਜਿਹੀਆ ਵੱਡੀਆਂ-ਵੱਡੀਆਂ ਮੰਡਲੀਆਂ ਵਿਚ ਬੈਠ ਕੇ ਉਨ੍ਹਾਂ ਦੇ ਧਰਮ ਦੀਆਂ ਕੁਰੀਤੀਆਂ ਕੱਢਣੀਆਂ ਅਤੇ ਸਹੀ ਰਾਹ ਦਰਸਾਉਣਾ ਇਹ ਨਿਡਰਤਾ ਅਤੇ ਪਿਆਰ ਦਾ ਹੀ ਪ੍ਰਗਟਾਅ ਸੀ ਕਿ ਹਰੇਕ ਨੇ ਉਨ੍ਹਾਂ ਨੂੰ ਸਲਾਹਿਆ ਹੈ। ਗੁਰੂ ਜੀ ਨੇ ਉਨ੍ਹਾਂ ਨੂੰ ਨਿਡਰ ਹੋ ਕੇ ਪੰਥ ਤੋਂ ਭਟਕਣ ਦੀ ਗੱਲ ਆਖੀ ਹੈ:

*ਜਿਨਹਿ ਖੁਦਾਇ ਬਿਸਾਰਿਓ ਆਵਹਿ ਤਿਨਕੇ ਹੇਤੁ।*
*ਭਲੋ ਪੰਥ ਦਿਖਾਇਕੈ ਜਾਵਹਿ ਅਪਨ ਨਿਕੇਤ॥੩੨॥*
*ਅਬ ਤੁਮ ਰਾਹ ਪਿਕੰਬਰੀ ਭੂਲ ਗਏ ਮਤਿਮੰਦ।*
*ਪੱਖ ਬਾਦ ਉਹ ਮੈਂ ਪਰਯੋ ਜਾਹੁ ਨਰਕ ਜਮਫਦ॥੩੩॥*[੧੭]

ਗੁਰੂ ਜੀ ਨੇ ਹਿੰਦੂ ਮੁਸਲਮਾਨਾਂ ਨੂੰ ਇਕ ਹੀ ਪਰਮਾਤਮਾ ਦੀ ਔਲਾਦ ਆਖਦੇ ਹੋਏ ਆਪਸੀ ਭਾਈਚਾਰੇ ਅਤੇ ਮਨੁੱਖਤਾ ਨੂੰ ਦ੍ਰਿੜ੍ਹ ਕੀਤਾ। ਦੋਹਾਂ ਨੇ ਹੀ ਗੁਰੂ ਜੀ ਦੀ ਰੂਹਾਨੀਅਤ ਤੋਂ ਪ੍ਰਭਾਵਿਤ ਹੋ ਕੇ ਅਤੇ ਸੱਚ ਦੇ ਹੋਕੇ ਦੀ ਆਵਾਜ਼ ਸੁਣ ਸਿਜਦਾ ਕੀਤਾ।[੧੮] ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਅਜਿਹੀ ਨਿਰਭੈਅਤਾ ਅੱਗੇ ਸਭ ਝੁਕੇ। ਉਸੇ ਤਰ੍ਹਾਂ ਹੀ ਉਹ ਨਿਰਵੈਰ ਰਹਿ ਕਿ ਹਰੇਕ ਅੱਗੇ ਪਿਆਰ ਨਾਲ ਆਪਣੀ ਗੱਲ ਰੱਖਦੇ ਅਤੇ ਇਸੇ ਨਿਰਵੈਰਤਾ ਦਾ ਹੀ ਸਿੱਟਾ ਹੈ ਕਿ ਉਨ੍ਹਾਂ ਨੂੰ ਅੱਜ ਵੀ ਤਿੱਬਤੀ ਲੋਕ 'ਲਾਮਾ ਗੁਰੂ' ਆਖਦੇ ਹਨ[੧੯] ਤਾਂ ਕਈ ਦੇਸ਼ਾਂ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਵੱਖਰੇ-ਵੱਖਰੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਇਹ ਉਨ੍ਹਾਂ ਦੀ ਨਿਰਵੈਰ ਬਿਰਤੀ ਅਤੇ ਨਿਰਭਉ ਸੱਚਾਈ ਲਈ ਦਿੱਤੇ ਉਪਦੇਸ਼ ਦਾ ਸਦਕਾ ਹੀ ਸੀ। ਗੁਰੂ ਜੀ ਨੇ ਜੁਗਤੀ ਦੀ ਵਰਤੋਂ ਕਰ ਬ੍ਰਾਹਮਣ ਪੰਡਿਤ ਨੂੰ ਵੀ ਧਰਮ ਦਾ ਰਾਹ ਦਿਖਾਇਆ।[੨੦]

ਗੁਰੂ ਜੀ ਨੇ ਸੱਜਣ ਠੱਗ ਵਰਗੇ ਠੱਗਾਂ ਨੂੰ ਵੀ ਕਿਰਤ ਕਰਨ ਅਤੇ ਵੰਡ ਛਕਣ ਦੇ ਸਿਧਾਂਤ ਤੋਂ ਜਾਣੂ ਕਰਵਾ ਕੇ ਉਨ੍ਹਾਂ ਨੂੰ ਇਮਾਨਦਾਰੀ ਅਤੇ ਸੱਚਾਈ ਦਾ ਰਾਹ ਦਿਖਲਾਇਆ।[੨੧] ਇਸੇ ਤਰ੍ਹਾਂ ਹੀ ਵਲੀ ਕੰਧਾਰੀ ਦੇ ਹੰਕਾਰ ਨੂੰ ਤੋੜਿਆ ਅਤੇ ਉਸ ਨੂੰ ਗੁਰਸਿੱਖੀ ਬਖ਼ਸ਼ੀ।[੨੨] ਜਦੋਂ ਭਾਰਤ ਉੱਪਰ ਬਾਬਰ ਦਾ ਹਮਲਾ ਹੋਇਆ, ਉਸ ਨੇ ਲੁੱਟ ਮਚਾਈ ਅਤੇ ਤਬਾਹੀ ਕੀਤੀ ਹੋਈ ਸੀ। ਬਾਬਰ ਦੇ ਹਮਲੇ ਸਮੇਂ ਅਜਿਹੇ ਦਰਦਨਾਕ ਹਾਲਾਤ ਸਨ ਕਿ ਗੁਰੂ ਜੀ ਇਸ ਅਹਿਸਾਸ ਤੋਂ ਕੁਰਲਾ ਉੱਠੇ ਅਤੇ ਬੜੇ ਹੀ ਨਿਰਭੈ ਹੋ ਕੇ ਬਾਬਰ ਨੂੰ ਵੀ ਉਲ੍ਹਾਮਾ ਦੇਣ ਤੋਂ ਨਾ ਡਰੇ। ਸੱਚਾਈ ਦੇ ਰਾਹ ਉੱਤੇ ਚੱਲਦੇ ਹੋਏ ਉਨ੍ਹਾਂ ਫੌਜੀ ਧੱਕੇਸ਼ਾਹੀ ਹੇਠ ਕੈਦ ਹੋਣ ਤੋਂ ਵੀ ਪਿੱਛੇ ਨਾ ਹਟੇ। ਰੂਹਾਨੀ ਪ੍ਰਭਾਵ ਤੱਕ ਜਦੋਂ ਬਾਬਰ ਨੇ ਕੁਝ ਮੰਗਣ ਦੀ ਗੱਲ ਆਖੀ ਤਾਂ ਗੁਰੂ ਜੀ ਨਿਡਰ ਹੋ ਕੇ ਬੋਲੇ ਅਤੇ ਬਾਬਰ ਨੂੰ ਜਾਬਰ ਆਖ ਕੇ ਉਸ ਦੇ ਅੱਤਿਆਚਾਰ ਅਤੇ ਲੋਕਾਂ ਉੱਤੇ ਜ਼ੁਲਮ ਨੂੰ ਭੰਡਿਆ।[੨੩] ਜੋ ਗਰੀਬ ਲੋਕਾਂ ਨੂੰ ਲੁੱਟਦਾ ਹੈ ਉਹ ਫ਼ਕੀਰ ਨੂੰ ਕੀ ਦੇ ਸਕਦਾ ਹੈ? ਬਾਬਰ ਨੂੰ ਆਪਣੇ ਕੀਤੇ ਦਾ ਅਹਿਸਾਸ ਹੋਇਆ ਅਤੇ 'ਸੂਰਜ ਪ੍ਰਕਾਸ਼ ਗ੍ਰੰਥ' ਅਨੁਸਾਰ ਉਸ ਨੇ ਸਾਰੇ ਕੈਦੀ ਰਿਹਾਅ ਕੀਤੇ ਅਤੇ ਅੱਗੇ ਤੋਂ ਸਚਾਈ ਦੇ ਰਾਹ ਚੱਲਣ ਲਈ ਕਮਰਕੱਸਾ ਕੀਤਾ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ 'ਨਾਨਕ ਨਾਮ ਚੜ੍ਹਦੀ ਕਲਾ' ਅਤੇ 'ਸਰਬੱਤ ਦਾ

ਭਲਾ' ਦਾ ਸੱਚਾ ਅਤੇ ਉੱਚਾ ਉਪਦੇਸ਼ ਲੋਕਾਂ ਤਕ ਪਹੁੰਚਾਇਆ। ਜਾਬਰ ਲਈ ਚੜ੍ਹਦੀ ਕਲਾ ਅਤੇ ਨਿਰਵੈਰ ਹੋ ਕੇ ਸਰਬੱਤ ਦਾ ਭਲਾ ਕਰਨ, ਇਸ ਨਾਲ ਉਹ ਨਿਰਭਉ ਅਤੇ ਨਿਰਵੈਰ ਰੂਪੀ ਗੁਣਾਂ ਨੂੰ ਧਾਰਨ ਕਰ ਜੋ ਇਨ੍ਹਾਂ ਦੋਹਾਂ ਵਿਚ ਦਿਖਾਈ ਦਿੰਦੇ ਹਨ। ਗੁਰੂ ਜੀ ਨੇ ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। ਸਿੱਖ ਧਰਮ ਦੇ ਕਰਮਯੋਗੀ ਇਤਿਹਾਸ ਤੋਂ ਇਹ ਪ੍ਰਤੱਖ ਹੈ ਕਿ ਇਨ੍ਹਾਂ ਸਿਧਾਂਤਾਂ ਸਫ਼ਲਤਾ ਗੁਰੂ ਜੀ ਦੇ ਸਿਰ ਹੀ ਹੈ ਜਿਨ੍ਹਾਂ ਨੇ ਅਕਾਲ ਪੁਰਖ ਦੇ ਰੂਪ ਨੂੰ ਨਿਰਭਉ ਨਿਰਵੈਰ ਆਖਿਆ ਅਤੇ ਇਨ੍ਹਾਂ ਸੰਕਲਪਾਂ ਨੂੰ ਨਿੱਜੀ ਜ਼ਿੰਦਗੀ ਵਿਚ ਅਮਲੀ ਜਾਮਾ ਵੀ ਦਿੱਤਾ। ਗੁਰੂ ਜੀ ਦੁਆਰਾ ਚਲਾਈਆਂ ਸੰਗਤ, ਪੰਗਤ ਅਤੇ ਲੰਗਰ ਸੰਸਥਾਵਾਂ ਨੇ ਨਿਰਵੈਰਤਾ ਦੀਆਂ ਭਾਵਨਾ ਦਾ ਵਿਕਾਸ ਹੀ ਨਹੀਂ ਕੀਤਾ ਬਲਕਿ ਸਦੀਵੀ ਤੌਰ 'ਤੇ ਲੋਕਾਂ ਦੇ ਦਿਲਾਂ ਵਿਚ ਆਪਸੀ ਭਾਈਚਾਰੇ, ਮਾਨਵਵਾਦੀ ਕਦਰਾਂ-ਕੀਮਤਾਂ ਨੂੰ ਪ੍ਰਫ਼ੁਲਿਤ ਕੀਤਾ। ਨਿਰਵੈਰਤਾ ਦੇ ਅਜਿਹੇ ਬੀਜ ਬੋਏ ਜਿਨ੍ਹਾਂ ਨੂੰ ਅਗਲੇ ਗੁਰੂ ਸਾਹਿਬਾਨ ਨੇ ਵੀ ਨਿਮਰਤਾ ਤੇ ਦਇਆਲਤਾ ਦਾ ਪਾਣੀ ਦੇ ਕੇ ਸਿੰਜਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ ਗੁਰੂ ਦਾ ਦਰਜਾ ਦਿੱਤਾ ਅਤੇ ਅੱਗੇ ਜਾ ਕੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਵੇਂ ਪਾਤਸ਼ਾਹ ਜੀ ਨੇ ਗੁਰਿਆਈ ਦੇ ਕੇ ਸਦੀਵੀ ਅਟੱਲ ਬਣਾ ਦਿੱਤਾ।

ਹਵਾਲੇ:-


੧. ਪ੍ਰਿਤਪਾਲ ਸਿੰਘ, *ਜਪੁਜੀ ਵਿਵੇਚਨ*, ਮੋਹਿਤ ਇੰਟਰਪ੍ਰਾਇਜ਼ਜ਼, ਪਟਿਆਲਾ, ਚੋਥੀ ਵਾਰ, ਮਾਰਚ ੨੦੦੨, ਪੰਨਾ ੫੯.

੨. ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਗਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ੧੯੭੪, ਪੰਨਾ ੪੧੫.

੩. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੨, ਪੰਨਾ ੩੭੩.

੪. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਸਤੰਬਰ ੨੦੧੪, ਪੰਨਾ ੨੦.

੫. *ਸਭਿ ਬੈਸ ਬਿਹਾਵਹਿ ਪੁਨ ਪਛੁਤਾਵਹਿ ਜਬ ਜਾਵਹਿ ਜਮ ਦ੍ਵਾਰ।*
*ਇਹ ਲੇਖਾ ਗਾਹੈ ਛੁਟਯੋ ਜਿ ਚਾਹੈ ਜੌਂ ਮੈਂ ਕਰੋ ਉਚਾਰੇ।*
ਉਹੀ, ਪੰਨਾ ੨੧.

੬. *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਕਵੀ ਚੂੜਾਮਣੀ ਭਾਈ ਸੰਤੋਖ ਸਿੰਘ, ਭਾਸ਼ਾ ਵਿਭਾਗ ਪੰਜਾਬ, ਦੂਜੀ ਐਡੀਸ਼ਨ, ੨੦੧੧, ਜਿਲਦ ਦੂਜੀ, ਪੂਰਬਾਰਧ ਅਧਿਆਇ ੬, ਪੰਨਾ ੧੭੫.

*੭. ਜਨਮ ਸਾਖੀ ਪਰੰਪਰਾ*

੮. ਕਰਤਾਰ ਸਿੰਘ, ਮੂਲ ਮੰਤ੍ਰ ਫ਼ਿਲਾਸਫੀ, ਲਾਕਟ ਪ੍ਰਿੰਟਰਜ਼, ਸ੍ਰੀ ਅੰਮ੍ਰਿਤਸਰ, ਦੂਜੀ ਵਾਰ, ਜੂਨ ੧੯੮੯, ਪੰਨਾ ੧੧੩.

੯. *ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ॥*
ਉਹੀ, ਪੰਨਾ ੪੨੮.

੧੦. *ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ॥*
*ਉਹੀ*, ਪੰਨਾ ੨੫੨.

੧੧. *ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ॥*
ਉਹੀ, ਪੰਨਾ ੧੦੧੦.

੧੨. *ਵਿਣੁ ਭੈ ਪਇਐ ਭਗਤਿ ਨ ਹੋਈ॥*
ਉਹੀ, ਪੰਨਾ ੮੩੧.

੧੩. *ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥*
ਉਹੀ, ਪੰਨਾ ੧੦੮.

੧੪. *ਸੁਨਹੁ ਮੁਲਾਨਾਂ ਕਾਨ ਦੇ ਤਬੈ ਦਿਵਾਨਾ ਹੋਇ।*
*ਲਖਿ ਸਾਹਿਬ ਕੇ ਭੈ ਬਸੈ ਅਵਨ ਨ ਜਾਨਹਿ ਕੋਇ॥*
ਉਹੀ, ਜਿਲਦ ਤੀਜੀ, ਪੂਰਬਾਰਧ ਅਧਿਆਇ ੩੧, ਪੰਨਾ ੩੯.

੧੫. *ਬਹੁਤ ਨਰਨ ਕੋ ਧ੍ਰੋਣਤਿ ਲੀਨਾ।*
*ਤਿਹ ਕੋ ਬ੍ਰਹਮ ਭੋਜ ਤੈਂ ਕੀਨਾ॥੪੩॥*
*ਇਹ ਕੇ ਅਚਵਤ ਪੁੰਨ ਪਲਾਈ।*
*ਕਲਿਪਲ ਸੋ ਧਨ ਕਿਯ ਇਕਠਾਈ॥*
ਉਹੀ, ਜਿਲਦ ਤੀਜੀ, ਪੂਰਬਾਰਧ ਅਧਿਆਇ ੩੯, ਪੰਨਾ ੪੬੦.

੧੬. *ਉਹੀ,* ਜਿਲਦ ਤੀਜੀ, ਪੂਰਬਾਰਧ ਅਧਿਆਇ ੫੦, ਪੰਨਾ ੩੫੩.

੧੭. *ਉਹੀ,* ਜਿਲਦ ਤੀਜੀ, ਪੂਰਬਾਰਧ ਅਧਿਆਇ ੫੮, ਪੰਨਾ ੬੦੩.

੧੮. *ਹਿੰਦੂ ਕਿ ਤੁਰਕ ਕੌਨ ਜਾਨਤਿ ਸਮਾਨ ਜੌਨ,*
*ਭ੍ਰਮ ਕੋ ਬਿਦਾਰ ਉਰ ਦੇਖੈਂ ਏਕ ਸਾਰ ਹੀ।*
*ਰਾਮ ਸੋ ਰਹੀਮ ਹੈ ਅਲਾਹ ਸੋ ਅਕਾਲ ਰੂਪ,*
ਜਾਨਿਯੇ ਖੁਦਾਇ ਸੋਊ ਏਕ ਏਕੰਕਾਰ ਹੀ॥
ਉਹੀ, ਜਿਲਦ ਤੀਜੀ, ਪੂਰਬਾਰਧ ਅਧਿਆਇ ੫੮, ਪੰਨਾ ੬੩੧.

੧੯. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ,* ਪੰਨਾ ੨੨.

੨੦. *ਨਾਨ ਕੀਨ ਸ੍ਰੀ ਸਤਿਗੁਰ ਤਬਹੀ॥੬॥*
*ਪਸ਼ਚਮ ਦਿਸ਼ਿ ਮੁਖ ਕਰਿ ਗੁਨਖਾਨੀ।*
*ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* ਕਵੀ ਚੂੜਾਮਣੀ ਭਾਈ ਸੰਤੋਖ ਸਿੰਘ,ਉਤਰਾਰਧ ਅਧਿਆਇ ੮, ਪੰਨਾ ੯੨੯.

੨੧. *ਨਿੰਦ ਜੀਵਕਾ ਪਾਛਲ ਤਯਾਰਾਹੁ॥*
*ਕਿਰਖੀ ਕਰਨ ਭਲੇ ਮਰਾ ਲਾਗਹੁ॥੭੨॥*
---------------------
*ਕਰਹੁ ਕਮਾਈ ਹਾਥਨੁ ਸੰਗਾ।*
*ਤਿਹੁ ਮਹਿ ਕਰਉ ਪੁੰਨ ਸੁ ਉਮੰਗਾ॥੭੩॥*
*ਉਹੀ,* ਉਤਰਾਰਧ ਅਧਿਆਇ ੨੦, ਪੰਨਾ ੯੩੯.

੨੨. *ਉਹੀ,* ਉਤਰਾਰਧ ਅਧਿਆਇ ੧੪, ਪੰਨਾ ੯੯੨.

੨੩. *ਸੁਨਿ ਬਾਬਰ! ਇਹੁ ਹਤੇ ਬਠਾਨਾ। ਲੁਟਯੋ ਸਗਰੋ ਨਗਰ ਮਹਾਨਾ॥*
*ਸਭਿ ਹਿਨਿ ਕੀ ਨਾਰੀ ਗਹਿ ਲੀਨੀ। ਦਲ ਮਹਿ ਆਨਿ ਕੋਟ ਕਰਿ ਦੀਨੀ॥*
*ਉਹੀ,* ਉਤਰਾਰਧ ਅਧਿਆਇ ੨੭, ਪੰਨਾ ੯੯੭.

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੧ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੮੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਜੀਵਨ ਵਿਚ ਉੱਦਮ ਦਾ ਮਹੱਤਵ

*-ਸ. ਨਵਜੋਤ ਸਿੰਘ**

ਮੰਜ਼ਿਲ ਭਾਵੇਂ ਦੁਨਿਆਵੀ ਹੋਵੇ ਜਾਂ ਅਧਿਆਤਮਿਕ ਉਸ ਦੀ ਪ੍ਰਾਪਤੀ ਲਈ ਮਨੁੱਖ ਨੂੰ ਉੱਦਮ ਦੇ ਮਾਰਗ 'ਤੇ ਚੱਲਣਾ ਪੈਂਦਾ ਹੈ। ਜੋ ਮਨੁੱਖਾ ਜੀਵਨ ਦਾ ਉਦੇਸ਼ ਹੈ ਉਸ ਦੀ ਪ੍ਰਾਪਤੀ ਜ਼ਿੰਦਗੀ ਵਿੱਚੋਂ ਆਲਸ ਦਾ ਤਿਆਗ ਕਰ ਕੇ ਅਤੇ ਉੱਦਮ ਨੂੰ ਜੀਵਨ ਦਾ ਆਧਾਰ ਬਣਾ ਕੇ ਹੀ ਹੋ ਸਕਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮੁੱਚੀ ਮਾਨਵਤਾ ਨੂੰ ਤਿੰਨ ਉਪਦੇਸ਼ ਦ੍ਰਿੜ੍ਹ ਕਰਵਾਏ— ਕਿਰਤ ਕਰੋ, ਨਾਮ ਜਪੋ, ਵੰਡ ਛਕੋ। ਇਨ੍ਹਾਂ ਉਪਦੇਸ਼ਾਂ ਉੱਪਰ ਪਹਿਰਾ ਦੇਣ ਤੋਂ ਪਹਿਲਾਂ ਮਨੁੱਖ ਨੂੰ ਜ਼ਿੰਦਗੀ ਵਿਚ ਉੱਦਮ ਦੀ ਲੋੜ ਪੈਂਦੀ ਹੈ, ਕਿਉਂਕਿ ਉੱਦਮ ਕਰ ਕੇ ਹੀ ਕਿਰਤ ਹੁੰਦੀ ਹੈ, ਉੱਦਮ ਸਦਕਾ ਹੀ ਨਾਮ ਜਪਿਆ ਜਾਂਦਾ ਹੈ। ਤੀਜਾ ਸਿਧਾਂਤ ਵੰਡ ਛਕਣ ਦਾ ਹੈ, ਵੰਡ ਕੇ ਤਾਂ ਹੀ ਛਕਿਆ ਜਾਂਦਾ ਹੈ ਜੇਕਰ ਉੱਦਮ ਕਰ ਕੇ ਕੁਝ ਕਮਾਈ ਕੀਤੀ ਹੋਵੇ। ਇਨ੍ਹਾਂ ਸਿਧਾਂਤਾਂ ਨੂੰ ਜ਼ਿੰਦਗੀ ਦਾ ਆਧਾਰ ਬਣਾਉਣ ਤੋਂ ਪਹਿਲਾਂ ਮਨੁੱਖ ਨੂੰ ਜ਼ਿੰਦਗੀ ਵਿਚ ਉੱਦਮ ਦਾ ਸਹਾਰਾ ਲੈਣਾ ਪੈਂਦਾ ਹੈ ਅਤੇ ਆਲਸ ਨੂੰ ਜ਼ਿੰਦਗੀ ਵਿੱਚੋਂ ਤਿਆਗਣਾ ਪੈਂਦਾ ਹੈ।

ਯਤਨਸ਼ੀਲ ਮਨੁੱਖ ਹਮੇਸ਼ਾ ਜੀਵਨ ਵਿਚ ਆਸ਼ਾਵਾਦੀ ਰਹਿੰਦਾ ਹੈ। ਉਸ ਦੇ ਮਨ ਵਿਚ ਹਮੇਸ਼ਾ ਆਸ ਦੇ ਫੁੱਲ ਖਿੜੇ ਰਹਿੰਦੇ ਹਨ। ਉਹ ਉੱਦਮ ਨੂੰ ਜ਼ਿੰਦਗੀ ਦਾ ਅਟੁੱਟ ਹਿੱਸਾ ਮੰਨ ਕੇ ਜੀਵਨ ਬਤੀਤ ਕਰਦਾ ਹੈ। ਉਹ ਕਦੇ ਵੀ ਚਿੰਤਾ ਦਾ ਸ਼ਿਕਾਰ ਨਹੀਂ ਹੁੰਦਾ, ਕਿਉਂਕਿ ਉਸ ਨੂੰ ਆਪਣੇ ਕੀਤੇ ਯਤਨਾਂ ਦੇ ਫ਼ਲਸਰੂਪ ਇਕ ਆਸ ਦਿਖਾਈ ਦਿੰਦੀ ਹੈ ਜੋ ਉਸ ਨੂੰ ਹਮੇਸ਼ਾ ਖੁਸ਼ੀਆਂ ਦੇ ਖ੍ਵਾਬ ਦਿਖਾਉਂਦੀ ਹੈ। ਉੱਦਮ ਵਿਚ ਉੱਦਮੀ ਮਨੁੱਖ ਨੂੰ ਫ਼ਰਸ਼ ਤੋਂ ਅਰਸ਼ ਤਕ ਪਹੁੰਚਾਉਣ ਦੀ ਸਮਰੱਥਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਉੱਦਮੀ ਮਨੁੱਖ ਦੀ ਨਿਸ਼ਾਨੀ ਦੱਸਦੇ ਹੋਏ ਫੁਰਮਾਉਂਦੇ ਹਨ ਕਿ ਉੱਦਮੀ ਮਨੁੱਖ ਦੇ ਘਰ ਕਦੇ ਵੀ ਅੰਨ ਅਤੇ ਧਨ ਦੀ ਤੋਟ ਨਹੀਂ ਆਉਂਦੀ। ਉਹ ਸੁਖੀ ਜੀਵਨ ਗੁਜ਼ਾਰਦਾ ਹੈ ਅਤੇ ਆਪਣੀ ਕਿਰਤ ਵਿੱਚੋਂ ਉਹ ਹੋਰ ਵੀ ਲੋੜਵੰਦਾਂ ਦੀ ਲੋੜ ਦੀ ਪੂਰਤੀ ਕਰਨ ਦੇ ਯੋਗ ਹੁੰਦਾ ਹੈ:

*ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ॥* (ਪੰਨਾ ੧੪੧੨)

ਇਸੇ ਕਰਕੇ ਹਜ਼ੂਰ ਨੇ ਆਲਸ ਦੇ ਰੋਗ ਤੋਂ ਮੁਕਤੀ ਪਾਉਣ ਲਈ ਉੱਦਮ ਦਾ ਸਿਧਾਂਤ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ ਹੈ। ਗੁਰੂ ਸਾਹਿਬ ਜੀ ਬਖ਼ਸ਼ਿਸ਼ ਕਰਦੇ ਹਨ ਕਿ ਜਿਵੇਂ ਉੱਦਮ ਕਰਨ ਨਾਲ ਸੰਸਾਰਿਕ ਲੋੜਾਂ ਦੀ ਪੂਰਤੀ ਹੋ ਜਾਂਦੀ ਹੈ ਇਸੇ ਤਰ੍ਹਾਂ ਗੁਰੂ ਦੇ ਉਪਦੇਸ਼ ਨੂੰ ਕਮਾਉਣ ਦੇ ਲਈ ਕੀਤੇ ਉੱਦਮ ਦੇ ਨਾਲ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* (ਪੰਨਾ ੫੨੨)

ਜੇਕਰ ਅਸੀਂ ਦੁਨਿਆਵੀ ਤੌਰ 'ਤੇ ਦੇਖੀਏ ਤਾਂ ਹਰੇਕ ਵਿਅਕਤੀ ਕਿਸੇ ਮੁਕਾਮ 'ਤੇ ਪਹੁੰਚਣ ਤੋਂ ਪਹਿਲਾਂ ਇਸ ਉੱਦਮ ਦੇ ਮਾਰਗ 'ਤੇ ਚੱਲਦਾ ਹੈ। ਉੱਦਮ ਜ਼ਿੰਦਗੀ ਦਾ ਸ਼ਿੰਗਾਰ ਹੈ ਜਿਸ ਨਾਲ ਮਨ ਸਹਿਜ-ਸੰਤੋਖ ਨਾਲ ਸ਼ਿੰਗਾਰਿਆ ਜਾਂਦਾ ਹੈ। ਉਸ ਦੇ ਜੀਵਨ ਅੰਦਰ ਕਾਹਲ ਨਾ ਹੋਣ ਕਰਕੇ

*ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ ਰਿਲੀਜੀਅਸ ਸਟੱਡੀਜ਼, ਨਿਸ਼ਾਨ-ਏ-ਸਿੱਖੀ (ਖਡੂਰ ਸਾਹਿਬ) ਜ਼ਿਲ੍ਹਾ ਤਰਨ ਤਾਰਨ। ਮੋ: +੯੧੯੮੪੩੭੯-੨੩੨੬੯

ਹਮੇਸ਼ਾ ਸਹਿਜ ਤੇ ਖੇੜਾ ਬਣਿਆ ਰਹਿੰਦਾ ਹੈ। ਭਗਤ ਕਬੀਰ ਜੀ ਵੀ ਫੁਰਮਾਉਂਦੇ ਹਨ ਕਿ, ਹੇ ਮਨੁੱਖ! ਤੂੰ ਆਲਸ ਕਰਕੇ ਹਰ ਰੋਜ਼ ਨੂੰ ਬਤੀਤ ਕਰੀ ਜਾਂਦਾ ਹੈ, ਪਰ ਤੈਨੂੰ ਪਤਾ ਹੋਣਾ ਚਾਹੀਦਾ ਹੈ ਜਿਸ ਕੰਮ ਲਈ ਰੱਬ ਨੇ ਸਾਰੀ ਜ਼ਿੰਦਗੀ ਦਿੱਤੀ ਸੀ ਉਹ ਕੰਮ ਕਾਲ ਦੇ ਸਿਰ ਉੱਤੇ ਆਉਣ ਵੇਲੇ ਕਿਵੇਂ ਕਰ ਸਕਦਾ ਹੈਂ? ਅਸਲ ਵਿਚ ਉਹ ਸੁਚੇਤ ਕਰਦੇ ਹੋਏ ਮਨੁੱਖ ਨੂੰ ਸਮਝਾਉਂਦੇ ਹਨ ਕਿ ਇੰਨਾ ਉੱਦਮ ਕਰ ਕਿ ਜਿਹੜਾ ਕੰਮ ਤੂੰ ਕੱਲ੍ਹ ਕਰਨਾ ਹੈ ਉਸ ਨੂੰ ਅੱਜ ਹੀ ਕਰ ਲੈ, ਜਿਹੜਾ ਕੰਮ ਅੱਜ ਕਰਨਾ ਹੈ ਉਸ ਨੂੰ ਬਿਨਾ ਸਮਾਂ ਬਰਬਾਦ ਕਰਿਆਂ ਹੁਣੇ ਹੀ ਕਰਨ ਲੱਗ ਜਾਣਾ ਚਾਹੀਦਾ ਹੈ:

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥* *(ਪੰਨਾ ੧੩੭੧)*

ਗੁਰਮਤਿ ਦੀ ਦ੍ਰਿਸ਼ਟੀ ਵਿਚ ਉੱਦਮੀ ਮਨੁੱਖ ਕਦੇ ਲੁੱਟਿਆ ਨਹੀ ਜਾਂਦਾ, ਕਿਉਂਕਿ ਉਹ ਤਾਂ ਅਮ੍ਰਿਤ ਵੇਲੇ ਤੋਂ ਹੀ ਸੰਭਾਲ ਸ਼ੁਰੂ ਕਰ ਦਿੰਦਾ ਹੈ। ਉੱਦਮ ਕਰ ਕੇ ਅੰਮ੍ਰਿਤ ਵੇਲੇ ਨਾਮ-ਬਾਣੀ ਜਪਦਾ ਹੈ। ਰੂਹ ਦੇ ਖਿੜਾਅ ਲਈ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਨੇਕ ਕਮਾਈ ਕਰਦਾ ਹੈ, ਹੋਰ ਅਨੇਕਾਂ ਦੀ ਸੇਵਾ-ਸੰਭਾਲ ਕਰਦਾ ਹੈ। ਉਸ ਦਾ ਉੱਦਮ ਉਸ ਨੂੰ ਅਧਿਆਤਮਿਕ ਤੌਰ 'ਤੇ ਲੁੱਟਣ ਨਹੀਂ ਦਿੰਦਾ। ਜਿਨ੍ਹਾਂ ਉੱਪਰ ਗੁਰੂ ਨੇ ਅਪਾਰ ਕਿਰਪਾ ਮਿਹਰਾਮਤ ਕਰ ਕੇ ਮਨੁੱਖਾ ਦੇਹੀ ਦੀ ਕਦਰ-ਕੀਮਤ ਸਮਝਾ ਦਿੱਤੀ ਹੈ, ਉਹ ਆਪਣੇ ਜੀਵਨ ਰੂਪੀ ਹੀਰੇ ਨੂੰ ਕਦੇ ਵੀ ਆਲਸ ਰੂਪੀ ਦੁਕਾਨ 'ਤੇ ਨਹੀਂ ਵੇਚਦੇ, ਸਗੋਂ ਉੱਦਮ ਕਰ ਕੇ ਜ਼ਿੰਦਗੀ ਦੇ ਹੀਰੇ ਬਦਲੇ ਰੱਬ ਦੇ ਨਾਮ ਰੂਪੀ ਹੀਰੇ ਦਾ ਵਪਾਰ ਕਰ ਲੈਂਦੇ ਹਨ ਅਤੇ ਆਪਣੇ ਜੀਵਨ ਦੇ ਅਣਮੁੱਲੇ ਮੌਕੇ ਦਾ ਲਾਹਾ ਖੱਟ ਕੇ ਸੰਸਾਰ ਵਿੱਚੋਂ ਜੀਵਨ ਰੂਪੀ ਬਾਜ਼ੀ ਨੂੰ ਜਿੱਤ ਕੇ ਜਾਂਦੇ ਹਨ। ਭਾਈ ਗੁਰਦਾਸ ਜੀ ਅਜਿਹੇ ਗੁਰਮੁਖ ਦੇ ਪ੍ਰਥਾਇ ਫੁਰਮਾਉਂਦੇ ਹਨ:

*ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।*
*ਸਚੀ ਦਰਗਹ ਜਾਇ ਸਚਾ ਪਿੜੁ ਮਲਿਆ।* *(ਵਾਰ ੧੯:੧੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸ਼ਾਹਕਾਰ ਰਚਨਾ 'ਜਪੁ ਜੀ ਸਾਹਿਬ' ਵਿਚ ਅਧਿਆਤਮਿਕ ਮਾਰਗ 'ਤੇ ਚੱਲਣ ਵਾਲੇ ਪਾਂਧੀ ਦੇ ਪੰਜ ਪੜਾਵਾਂ ਨੂੰ ਬਾਖੂਬੀ ਬਿਆਨ ਕੀਤਾ ਹੈ। ਇਨ੍ਹਾਂ ਵਿੱਚੋਂ ਤੀਜੇ ਪੜਾਅ ਭਾਵ ਸਰਮ ਖੰਡ ਵਿਚ ਗੁਰੂ ਜੀ ਨੇ ਜਗਿਆਸੂ ਅਤੇ ਉੱਦਮ ਦੇ ਪਰਸਪਰ ਸੰਬੰਧ ਨੂੰ ਬਿਆਨਿਆ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਸਿੱਖੀ ਦੇ ਮਾਰਗ 'ਤੇ ਚੱਲਣ ਵਾਲਾ ਰਾਹੀ ਇਸ ਪੜਾਅ 'ਤੇ ਪਹੁੰਚ ਕੇ ਆਪਣੇ ਜੀਵਨ ਵਿਚ ਅਧਿਆਤਮਿਕ ਪੱਧਰ ਨੂੰ ਉੱਚਾ ਚੁੱਕਣ ਲਈ ਉੱਦਮ ਨੂੰ ਜੀਵਨ ਦਾ ਆਧਾਰ ਬਣਾ ਕੇ ਮਨੁੱਖਾ ਜੀਵਨ ਦਾ ਉਦੇਸ਼ ਪ੍ਰਭੂ ਦੀ ਪ੍ਰਾਪਤੀ ਲਈ ਯਤਨਸ਼ੀਲ ਹੁੰਦਾ ਹੈ। ਉਸ ਦੇ ਇਸ ਕੀਤੇ ਨੇਕ ਉੱਦਮ ਦੇ ਫਲਸਰੂਪ ਉਸ ਦੀ ਅਕੱਥ ਸ਼ਖ਼ਸੀਅਤ ਦੀ ਘਾੜਤ ਘੜੀ ਜਾਂਦੀ ਹੈ ਜਿਸ ਪ੍ਰਥਾਇ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਗੁਰਮੁਖ ਦੀ ਘੜੀ ਗਈ ਸ਼ਖ਼ਸੀਅਤ ਨੂੰ ਸੰਪੂਰਨ ਰੂਪ ਵਿਚ ਕਥਿਆ ਜਾਂ ਬਿਆਨਿਆ ਨਹੀਂ ਜਾ ਸਕਦਾ:

*ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥*
*ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥ (ਪੰਨਾ ੮)*

ਇਹ ਗੁਰਮੁਖ ਉੱਦਮ ਨੂੰ ਜੀਵਨ ਦਾ ਅਟੁੱਟ ਅੰਗ ਮੰਨ ਕੇ ਜੀਵਨ ਬਤੀਤ ਕਰਦਾ ਹੈ ਅਤੇ ਕਦੇ ਵੀ ਆਪਣੀਆਂ ਸਮਾਜਿਕ ਜਾਂ ਅਧਿਆਤਮਿਕ ਜ਼ਿੰਮੇਵਾਰੀਆਂ ਤੋਂ ਕੰਨੀ ਨਹੀਂ ਕਤਰਾਉਂਦਾ, ਸਗੋਂ ਬੜੇ ਚਾਅ ਤੇ ਖੇੜੇ ਵਿਚ ਸੇਵਾ, ਸਿਮਰਨ ਨਾਲ ਜੁੜ ਕੇ ਗੁਰੂ ਦੇ ਉਪਦੇਸ਼ ਨੂੰ ਕਮਾਉਣ ਲਈ ਕਾਰਜਸ਼ੀਲ ਰਹਿੰਦਾ ਹੈ। ■

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

-ਡਾ. ਹਰੀ ਸਿੰਘ ਜਾਚਕ*

*ਭੇਜੇ ਹੁਕਮਨਾਮੇ ਗੱਦੀ ਬੈਠ ਕੇ 'ਤੇ, ਹੋ ਜਾਉ ਹੁਣ ਤਿਆਰ-ਬਰ-ਤਿਆਰ ਸਿੱਖੋ।*
*ਲੜੋ ਕੁਸ਼ਤੀਆ, ਕਸਰਤਾਂ ਕਰੋ ਮਿਲ ਕੇ, ਰੱਖੋ ਘੋੜੇ ਤੇ ਖੇਡੋ ਸ਼ਿਕਾਰ ਸਿੱਖੋ।*
*ਭੇਟ ਕਰੋ ਜਵਾਨੀਆਂ ਤੁਸੀਂ ਆ ਕੇ, ਫੜੋ ਹੱਥਾਂ 'ਚ ਤਿੱਖੀ ਤਲਵਾਰ ਸਿੱਖੋ।*
*ਜ਼ੁਲਮ ਜ਼ਾਲਮਾਂ ਦੇ ਰੋਕਣ ਵਾਸਤੇ ਹੁਣ, ਭੇਜੋ ਮਾਇਆ ਦੀ ਥਾਂ ਹਥਿਆਰ ਸਿੱਖੋ।*

*ਰਚਿਆ ਤਖਤ, ਹਰਿਮੰਦਰ ਦੇ ਐਨ ਸਾਹਵੇਂ, ਕੋਈ ਕਿਸੇ ਨੂੰ ਕਰ ਨਾ ਤੰਗ ਸਕੇ।*
*ਹਰਿਮੰਦਰ ਦੀ ਗੋਦ ਵਿਚ ਸਿੱਖ ਬੈਠਾ, ਆਪਾ ਨਾਮ ਦੇ ਰੰਗ ਵਿਚ ਰੰਗ ਸਕੇ।*
*ਅਕਾਲ ਤਖਤ ਸਾਹਵੇਂ ਸੁਣ ਕੇ ਸਿੱਖ ਵਾਰਾਂ, ਛੇੜ ਜ਼ੁਲਮ ਵਿਰੁੱਧ ਹੁਣ ਜੰਗ ਸਕੇ।*
*ਸੰਤ ਸਿਪਾਹੀਆਂ ਦੀ ਫੌਜ ਬਣਾਈ ਤਾਂ ਕਿ, ਜ਼ਾਲਮ ਸ਼ਾਂਤੀ ਕਰ ਨਾ ਭੰਗ ਸਕੇ।*

*ਜਦ ਗਵਾਲੀਅਰ ਕਿਲ੍ਹੇ 'ਚ ਕੈਦ ਕਰ ਕੇ, ਦਿੱਤਾ ਸੰਗਤ ਦੇ ਨਾਲੋਂ ਵਿਛੋੜ ਦਾਤਾ।*
*ਕਹਿਣ ਰੋਂਦੀਆਂ ਕਿਲ੍ਹੇ ਦੇ ਕੋਲ ਜਾ ਕੇ, ਸਾਨੂੰ ਬਾਹਰੋਂ ਹੀ ਦੇਂਦੇ ਨੇ ਮੋੜ ਦਾਤਾ।*
*ਓਧਰ ਕਿਲ੍ਹੇ 'ਚ ਕੈਦੀਆਂ ਕਿਹਾ ਇੱਥੇ, ਸਾਡੇ ਸੰਗਲ ਗ਼ੁਲਾਮੀ ਦੇ ਤੋੜ ਦਾਤਾ।*
*ਕੈਦੀ ਰਾਜੇ ਰਿਹਾਅ ਕਰਵਾਉਣ ਕਰਕੇ, ਨਾ ਪੈ ਗਿਆ ਸੀ ਬੰਦੀ-ਛੋੜ ਦਾਤਾ।*

*ਜਿੱਥੇ ਜਿੱਥੇ ਵੀ ਕਿਸੇ ਨੇ ਯਾਦ ਕੀਤਾ, ਓਥੇ ਓਥੇ ਹੀ ਮੇਰੇ ਬਲਬੀਰ ਪਹੁੰਚੇ।*
*ਭਾਗ ਭਰੀ ਨੇ ਜਦੋਂ ਅਰਦਾਸ ਕੀਤੀ, ਕਿ ਮੇਰੇ ਦਿਲ ਦਾ ਸ਼ੂਕਦਾ ਤੀਰ ਪਹੁੰਚੇ।*
*ਤੇਰੇ ਚਰਨਾਂ 'ਚ ਬਿਰਧ ਗਰੀਬਣੀ ਦਾ, ਹੋ ਨਹੀਂ ਸਕਦਾ, ਕਦੇ ਸਰੀਰ ਪਹੁੰਚੇ।*
*ਰਹਿ ਨਾ ਦਿਲ ਦੀ ਦਿਲ ਦੇ ਵਿਚ ਜਾਵੇ, ਛੇਵੇਂ ਪਾਤਸ਼ਾਹ ਆਪ ਕਸ਼ਮੀਰ ਪਹੁੰਚੇ।*

*ਪਿਆਰ ਨਾਲ ਸੀਤਾ ਕੁੜਤਾ ਪਾਉਣ ਦੇ ਲਈ, ਭਾਗ ਭਰੀ ਦੇ ਕੋਲ ਅਖ਼ੀਰ ਪਹੁੰਚੇ।*
*ਭਾਈ ਰੂਪੇ ਦੀ ਸੱਦ ਜਦ ਖਿੱਚ ਪਾਈ, ਤਿੱਖੀ ਧੁੱਪ 'ਚ ਵਾਟਾਂ ਨੂੰ ਚੀਰ ਪਹੁੰਚੇ।*
*ਪਿਆਸੇ ਪਾਣੀ ਤੋਂ ਬਿਨਾ ਜੋ ਤੜਪ ਰਹੇ ਸਨ, ਉਨ੍ਹਾਂ ਸਿੱਖਾਂ ਨੂੰ ਦੇਣ ਲਈ ਧੀਰ ਪਹੁੰਚੇ।*
*ਛਕਣ ਵਾਸਤੇ ਉਨ੍ਹਾਂ ਤੋਂ ਜਲ ਠੰਡਾ, ਮੀਰ ਮੀਰਾਂ ਦੇ, ਪੀਰਾਂ ਦੇ ਪੀਰ ਪਹੁੰਚੇ।*

*ਪੁੰਜ ਬੀਰਤਾ ਦੇ ਜਿੱਥੇ ਹਨ ਗੁਰੂ 'ਜਾਚਕ', ਸੀ ਰੂਹਾਨੀਅਤ ਦੇ ਵੀ ਭੰਡਾਰ ਸਤਿਗੁਰ।*
*ਬਾਣੀ ਵਿੱਚੋਂ ਹੀ ਸਨ ਉਪਦੇਸ਼ ਦਿੰਦੇ, ਦਿੰਦੇ ਪੋਥੀ ਦੇ ਨਾਲ ਕਟਾਰ ਸਤਿਗੁਰ।*
*ਪਹਿਲੀ ਪਾਤਸ਼ਾਹੀ ਪਿੱਛੋਂ ਸੰਗਤਾਂ ਵਿਚ, ਕੀਤਾ ਥਾਂ ਥਾਂ ਜਾ ਕੇ ਪ੍ਰਚਾਰ ਸਤਿਗੁਰ।*
*ਪੱਕੇ ਪੈਰਾਂ 'ਤੇ ਕੌਮ ਨੂੰ ਖੜ੍ਹੀ ਕਰ ਕੇ, ਗੁਰਪੁਰੀ ਨੂੰ ਗਏ ਸਿਧਾਰ ਸਤਿਗੁਰ।*

■

*#੨੨੨, ਮਾਡਲ ਗਰਾਮ, ਲੁਧਿਆਣਾ-੧੪੧੦੦੨ ਮੋ: +੯੧੯੯੮੮੩-੨੧੨੪੫

# ਅਰਦਾਸ

*-ਸ. ਬਲਵੰਤ ਸਿੰਘ 'ਤੇਗ'**

*ਜਿਨ੍ਹਾਂ ਸਿੰਘਾਂ ਨੂੰ ਅਸੀਂ ਅਰਦਾਸ ਅੰਦਰ, ਹਰ ਰੋਜ਼ ਧਿਆਉਂਦੇ ਹਾਂ ਖਾਲਸਾ ਜੀ!*
*ਜਿਨ੍ਹਾਂ ਸਿਦਕੀਆਂ, ਅਣਖੀਆਂ ਜੋਧਿਆਂ ਦੇ, ਗੀਤ ਸਦਾ ਹੀ ਗਾਉਂਦੇ ਹਾਂ ਖਾਲਸਾ ਜੀ!*
*ਜਿਨ੍ਹਾਂ ਕੌਮੀ ਸ਼ਹੀਦਾਂ ਦੇ ਕਾਰਨਾਮੇ, ਹਿਰਦੇ ਵਿਚ ਵਸਾਉਂਦੇ ਹਾਂ ਖਾਲਸਾ ਜੀ!*
*ਕਰ ਕਰ ਯਾਦ ਕੁਰਬਾਨੀਆਂ ਜਿਨ੍ਹਾਂ ਦੀਆਂ, ਨਿੱਤ ਸੀਸ ਝੁਕਾਉਂਦੇ ਹਾਂ ਖਾਲਸਾ ਜੀ!*
*ਓਹਨਾਂ ਸਿੱਖੀ ਇਤਿਹਾਸ ਦੇ ਪੰਨਿਆਂ ਨੂੰ, ਆਪਣੇ ਲਹੂ ਦੇ ਨਾਲ ਸ਼ਿੰਗਾਰਿਆ ਏ।*
*ਕਹਿਣੀ ਕਰਨੀ ਦੇ ਪੂਰਿਆਂ ਸੂਰਿਆਂ ਨੇ, ਰਣ ਵਿਚ ਵੈਰੀ ਨੂੰ ਸਦਾ ਵੰਗਾਰਿਆ ਏ।*

*ਦੀਪ ਸਿੰਘ ਬਾਬੇ, ਅਣਖੀ ਸੂਰਮੇ ਨੇ, ਵੇਖੋ ਕਿਵੇਂ ਇਤਿਹਾਸ ਦੁਹਰਾਅ ਦਿੱਤਾ।*
*ਕਰ ਅਰਦਾਸ ਪ੍ਰਤਾਪ ਸਿੰਘ, ਕਰਮ ਸਿੰਘ ਨੇ, ਹਿੱਕਾਂ ਡਾਹ ਕੇ ਇੰਜਣ ਅਟਕਾ ਦਿੱਤਾ।*
*ਜੱਸਾ ਸਿੰਘ ਅਰਦਾਸੇ ਨੂੰ ਸੋਧਕੇ ਤੇ, ਲਾਲ ਕਿਲ੍ਹੇ 'ਤੇ ਝੰਡਾ ਝੁਲਾ ਦਿੱਤਾ।*
*ਸੁੱਖਾ ਸਿੰਘ, ਮਹਿਤਾਬ ਸਿੰਘ, ਅਣਖੀਆਂ ਨੇ, ਮੱਸਾ ਬੱਕਰੇ ਵਾਂਗ ਝਟਕਾ ਦਿੱਤਾ।*
*ਹਰੀ ਸਿੰਘ ਤੇ ਸ਼ੇਰੇ ਪੰਜਾਬ ਵਰਗੇ, ਖ਼ੈਬਰ ਤੀਕਰਾਂ ਝੰਡੇ ਝੁਲਾਉਣ ਵਾਲੇ।*
*ਫੂਲਾ ਸਿੰਘ ਅਕਾਲੀ ਜਹੇ ਮਰਦ ਸੂਰੇ, ਭੰਗੜੇ ਮੌਤ ਦੀ ਹਿੱਕ 'ਤੇ ਪਾਉਣ ਵਾਲੇ।*

*ਕਾਹਨੂੰਵਾਨ ਦੇ ਛੰਭ ਨੂੰ ਪੁੱਛ ਵੇਖੋ, ਰਾਤਾਂ ਖਾਲਸੇ ਜਿੱਥੇ ਗੁਜ਼ਾਰੀਆਂ ਨੇ।*
*ਅਜੇ ਚੇਲਿਆਂ ਵਾਲੇ ਨੂੰ ਭੁੱਲੀਆਂ ਨਹੀਂ, ਜੋ ਜੋ ਖਾਲਸੇ ਨੇ ਤੇਗਾਂ ਮਾਰੀਆਂ ਨੇ।*
*ਕੂਕ ਕੂਕ ਸਭਰਾਵਾਂ ਦੀ ਧਰਤ ਆਖੇ, ਸਿੰਘਾਂ ਲਹੂ ਅੰਦਰ ਲਾਈਆਂ ਤਾਰੀਆਂ ਨੇ।*
*ਚੱਪਾ ਚੱਪਾ ਨੁਸ਼ਹਿਰੇ ਦਾ ਦੱਸਦਾ ਏ, ਹਿੰਮਤਾਂ ਜਿੱਥੇ ਪਠਾਣਾਂ ਨੇ ਹਾਰੀਆਂ ਨੇ।*
*ਅਸਾਂ ਮਰ ਮਰ ਕੇ ਸਦਾ ਤਾਜ ਮਾਣੇ, ਜ਼ੁਲਮ ਕਰ ਨਹੀਂ ਸਕਿਆ ਨਾਸ ਸਾਡਾ।*
*ਅਸੀਂ ਡਰੇ ਨਹੀਂ, ਮੰਨੂੰ ਦੀ ਦਾਤਰੀ ਤੋਂ, ਰੰਗਿਆ ਖ਼ੂਨ ਦੇ ਨਾਲ ਇਤਿਹਾਸ ਸਾਡਾ।*

*ਸਾਡੇ ਨਾਲ ਜੋ ਦਿਲੋਂ ਪਿਆਰ ਕਰਦੈ, ਓਹਦੇ ਬਣ ਜਾਂਦੇ ਦਿਲੀ-ਯਾਰ ਵੀ ਹਾਂ।*
*ਅਸੀਂ ਫੁੱਲ ਗ਼ੁਲਾਬ ਦੇ ਮਿੱਤਰਾਂ ਲਈ, ਅਸੀਂ ਵੈਰੀਆਂ ਲਈ ਅੰਗਿਆਰ ਵੀ ਹਾਂ।*
*ਅਸੀਂ ਢਾਲ ਹਾਂ ਲਿਸਿਆਂ ਮਾੜਿਆਂ ਦੀ, ਅਤੇ ਜ਼ਾਲਮਾਂ ਲਈ ਤਲਵਾਰ ਵੀ ਹਾਂ।*
*ਜਿਹੋ ਜਿਹੀ ਕੋਈ ਭਾਜੀ ਸ਼ਰੀਕ ਪਾਵੇ, ਦੇਂਦੇ ਵਿਆਜ ਦੇ ਸਣੇ ਉਤਾਰ ਵੀ ਹਾਂ।*

*ਮਾਰਫਤ: ਸ. ਜਸਬੀਰ ਸਿੰਘ ਤੇਗ, ਮਕਾਨ ਨੰ: ੪੨੩੪, ੬-ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ ਸਾਹਿਬ।
ਮੋ: +੯੧੯੮੮੮੬-੪੭੨੨੫

*ਅਸੀਂ ਕਿਸੇ ਅੱਗੇ ਝੁਕਣਾ ਜਾਣਦੇ ਨਹੀਂ, ਸਾਡੇ ਕਦਮਾਂ 'ਚ ਝੁਕਿਆ ਜਹਾਨ ਰਹਿੰਦੈ।*
*ਰਣ ਦੇ ਵਿਚ ਵੀ ਸਾਡੀਆਂ ਲਾਸ਼ਾਂ ਉੱਤੇ, ਕਲਗੀਧਰ ਦਾ ਝੁਲਦਾ ਨਿਸ਼ਾਨ ਰਹਿੰਦੈ।*

*ਇਹ ਬੜੇ ਅਣਖੀਲੇ ਤੇ ਮਰਦ ਸੂਰੇ, ਬੈਠੇ ਹੋਏ ਇਹ ਸੰਤ-ਸਿਪਾਹੀ ਵੇਖੋ।*
*ਕਲਗੀਧਰ ਦੇ ਸਿੰਘ ਸਰਦਾਰ ਬੈਠੇ, ਚੜ੍ਹਿਆ ਇਹਨਾਂ 'ਤੇ ਰੂਪ ਇਲਾਹੀ ਵੇਖੋ।*
*ਸਿਰਾਂ ਨਾਲ ਜੋ ਸਿਦਕ ਨਿਭਾਉਣ ਵਾਲੇ, ਸਿੱਖੀ-ਮੰਜ਼ਲ ਦੇ ਅਣਥੱਕ ਰਾਹੀ ਵੇਖੋ।*
*ਅੰਮ੍ਰਿਤਧਾਰੀ, ਅਣਖੀਲੇ ਤੇ ਸ਼ਸਤਰਧਾਰੀ, ਮਰਦ ਸੂਰਮੇ ਸੰਤ-ਸਿਪਾਹੀ ਵੇਖੋ।*
*ਇਹ ਨਵਾਬੀਆਂ ਤਾਈਂ ਠੁਕਰਾਉਣ ਵਾਲੇ, ਵੇਖੋ ਇਹਨਾਂ ਦੀ ਬੇ-ਪਰਵਾਹੀ ਵੇਖੋ।*
*ਜਿਹੜਾ ਜ਼ੁਲਮੀ ਤੂਫ਼ਾਨਾਂ ਤੋਂ ਦੱਬਿਆ ਨਾ, ਓਹਦੀ ਹਸਤੀ ਨੂੰ ਕੌਣ ਮਿਟਾ ਸਕਦੈ।*
*ਜਿਹੜਾ ਜੰਮਿਆ ਖੰਡੇ ਦੀ ਧਾਰ ਵਿੱਚੋਂ, ਉਸ ਪੰਥ ਨੂੰ ਕੌਣ ਮਿਟਾ ਸਕਦੈ।*

■

---

# ਸੇਵਾ

*-ਸ. ਕਰਮਜੀਤ ਸਿੰਘ ਨੂਰ**

*ਜੀਵਨ ਵਿਚ ਸੰਤੁਸ਼ਟੀ ਜੇ ਭਾਲਦੇ ਹੋ,*
*ਦਿਲ ਖੋਲ ਕੇ ਕਰੋ ਸਮਾਜ ਸੇਵਾ।*
*ਸਿਮਰਨ ਪਾਠ ਪਵਿੱਤਰ ਹੈ ਕੰਮ ਜਿੱਦਾਂ,*
*ਉਸੇ ਤਰ੍ਹਾਂ ਪਵਿੱਤਰ ਹੈ ਕਾਜ ਸੇਵਾ।*
*ਸੇਵਾ ਹੋਵੇ ਨਿਸ਼ਕਾਮ ਤੇ ਨਿਰ-ਸਵਾਰਥ,*
*ਬੇਗ਼ਰਜ਼ ਤੇ ਬੇਲਿਹਾਜ ਸੇਵਾ।*
*'ਨੂਰ' ਇੱਕ ਦਿਨ ਆਉਂਦਾ ਹੈ ਸਮਾਂ ਐਸਾ,*
*ਰੱਖ ਦੇਂਦੀ ਹੈ ਸੀਸ 'ਤੇ ਤਾਜ ਸੇਵਾ।*
*ਸੇਵਾ ਅਤੇ ਸਿਮਰਨ, ਕਹਿੰਦੇ ਗੁਰੂ ਨਾਨਕ,*
*ਏਸ ਸਿੱਖੀ ਮਹੱਲ ਦੇ ਥੰਮ ਨੇ ਦੋ।*
*'ਨੂਰ' ਬਾਕੀ ਵਿਅਰਥ ਨੇ ਕੰਮ ਸਾਰੇ।*
*ਏਹੋ ਜ਼ਿੰਦਗੀ ਦੇ ਅਸਲ ਕੰਮ ਨੇ ਦੋ।*

*#੩/੬੧, ਗਾਰਡਨ ਕਲੋਨੀ, ਜਲੰਧਰ। ਮੋ: +੯੧੯੮੧੫੦-੨੩੯੭੦

# ਦਾਤੇ ਆਖਿਆ . . .

-ਸ. ਸਤਿਨਾਮ ਸਿੰਘ ਕੋਮਲ*

*ਦਾਤੇ ਆਖਿਆ, ਅੰਮ੍ਰਿਤ ਦੀ ਦਾਤ ਲੈ ਕੇ,*
*ਸਿੰਘ ਸੱਜ ਜਾ, ਗੁਰੂ ਦੀ ਸ਼ਰਨ ਆ ਜਾ।*
*ਪਹਿਲਾ ਕਦਮ ਹੈ, ਮੌਤ ਕਬੂਲ ਕਰਨੀ,*
*ਬਾਜੀ ਜ਼ਿੰਦਗੀ ਦੀ, ਜੀਂਦਿਆਂ ਹਰਨ ਆਜਾ।*
*ਅੰਮ੍ਰਿਤ ਸਭ ਨੂੰ, ਨਿਰਭਉ, ਨਿਰਵੈਰ ਕਰਦਾ,*
*ਸਾਗਰ ਭਉ ਦਾ, ਡਰ ਨਾ, ਤਰਨ ਆਜਾ।*
*ਪੈਣੇ ਜਰਨੇ ਨੇ, ਸਿਤਮ ਵੀ ਜਾਬਰਾਂ ਦੇ,*
*ਸਿਰ ਰੱਖ ਤਲੀਏ, ਹੱਸ ਹੱਸ ਮਰਨ ਆ ਜਾ।*

*"ਤੇਰਾ ਹੋ ਗਿਆਂ, ਭਰਮ ਜੰਜਾਲ ਟੁੱਟੇ,*
*ਸਭ ਆਉਂਦੀਆਂ, ਜੰਗੀ ਮੁਹਾਰਤਾਂ ਨੇ।*
*ਮੁੱਕੀ ਭਟਕਣਾ, ਗਿਆ ਹੈ ਹੋ ਚਾਨਣ,*
*ਰਿਧੀਆਂ ਸਿਧੀਆਂ ਹੁਣ, ਲੱਗਣ ਸ਼ਰਾਰਤਾਂ ਨੇ।"*

*"ਪੰਜ ਤੀਰ ਬਖ਼ਸ਼ੇ, ਪੰਜ ਸਿੰਘ, ਸਤਿਗੁਰ,*
*ਅਣਖੀ ਸਿੱਖੀ ਦੀ, ਸੌਂਪੀ ਕਮਾਨ ਤੈਨੂੰ।*
*ਹੁਕਮਨਾਮੇ ਮੈਂ, ਸਿੱਖਾਂ ਦੇ ਨਾਮ ਲਿਖਤੇ,*
*ਸਿੱਖ ਦੇਣਗੇ, ਪੂਰਾ ਸਨਮਾਨ ਤੈਨੂੰ।*
*ਸਿੱਖੀ-ਸੋਚ 'ਤੇ, ਦਈਂ ਹਮੇਸ਼ ਪਹਿਰਾ,*
*ਰੱਬੀ ਰਹਿਮਤਾਂ ਦਾ, ਦਿੱਤਾ ਏ ਦਾਨ ਤੈਨੂੰ।*
*ਤੂੰ ਏਂ ਬੰਦਾ ਬਹਾਦਰ, ਹੈ ਗੁਰੂ ਅੰਗ ਸੰਗ,*
*ਸਿੱਖ ਸਮਝਣਗੇ, ਆਨ ਤੇ ਸ਼ਾਨ ਤੈਨੂੰ।"*

*ਸਿਰ ਗੁਰੂ ਦੇ ਦਰ ਝੁਕਾ ਤੁਰਿਆ,*
*ਅਸ਼ੀਰਵਾਦ ਲੈ ਵੱਲ ਪੰਜਾਬ ਆਇਆ।*
*ਦਿੱਲੀ ਟੱਪ ਕੇ, ਸਿੰਘਾਂ ਦੇ ਕਾਫ਼ਲੇ ਨੇ,*
*ਢਾਹਿਆ ਰਾਹ ਵਿਚ, ਜੋ ਨਵਾਬ ਆਇਆ।*

*ਸੋਨੀਪਤ ਸਢੌਰਾ, ਕਰਨਾਲ, ਕੈਥਲ,*
*ਬਨੂੜ, ਛੱਤ, ਸਮਾਣਾ ਨਿਵਾ ਦਿੱਤੇ।*
*ਸਹਾਰਨਪੁਰ, ਨਨੌਤਾ, ਨਾਹਨ, ਜਿੱਤ ਕੇ,*
*ਮੁਖਲਿਸ ਗੜ੍ਹ 'ਤੇ, ਝੰਡੇ ਝੁਲਾ ਦਿੱਤੇ।*
*ਸਿੰਘ ਹੋਏ ਕੱਠੇ, ਗੁਰੂ ਦੇ ਨਾਮ ਉੱਤੇ,*
*ਜੀਹਨਾਂ ਥਰ ਥਰ, ਵੈਰੀ ਕੰਬਾਅ ਦਿੱਤੇ।*
*ਫ਼ਿਕਰ ਪੈ ਗਿਆ, ਸੂਬੇ ਸਰਹੰਦ ਨੂੰ ਵੀ,*
*ਚਾਲੇ ਉਸ ਵੱਲ, ਸਿੰਘਾਂ ਨੇ ਪਾ ਦਿੱਤੇ।*

*ਕਦਮ ਚੁੰਮਦੀਆਂ, ਮੰਜ਼ਿਲਾਂ ਆਪ ਆਕੇ,*
*ਸਿੱਜਦੇ ਕਰਦੀ, ਪੰਜਾਬ ਦੀ ਧਰਤ ਉਸ ਨੂੰ।*
*ਨਾਸ਼ ਜਾਬਰਾਂ ਦਾ, ਮਜਲੂਮ ਦੀ ਢਾਲ ਬਣਨਾ,*
*ਯਾਦ ਗੁਰੂ ਦੀ, ਇੱਕੋ ਹੀ ਸ਼ਰਤ ਉਸ ਨੂੰ।*

*ਚੱਪੜ ਚਿੜੀ ਦਾ, ਆਣ ਮੈਦਾਨ ਮੱਲਿਆ,*
*ਸਿੰਘਾਂ ਸੱਦ ਲਿਆ, ਵਜੀਦਾ ਖਾਨ ਏਥੇ।*
*ਆ ਜਾ ਕਰ ਲਈਏ, ਬਣਦਾ ਹਿਸਾਬ ਆਪਾਂ,*
*ਬਣਦਾ ਕਰੀਏ, ਤੇਰਾ ਸਨਮਾਨ ਏਥੇ।*
*ਧਰਤ ਵਜੀਦੇ ਦੀ, ਖਾਲਸਾ ਤੇਗ ਵਾਹੇ,*
*ਵੈਰੀ ਵੱਢਦੇ, ਯੋਧੇ ਬਲਵਾਨ ਏਥੇ।*
*ਸੂਬਾ ਲਾਹ ਲਿਆ, ਹਾਥੀਓਂ ਸੂਰਿਆਂ ਨੇ,*
*ਲਿਆ ਮਾਰ ਏ, ਸਿੰਘਾਂ ਮੈਦਾਨ ਏਥੇ।*

*੨੪੮, ਅਰਬਨ ਅਸਟੇਟ, ਫ਼ੇਜ਼-੧, ਫੋਕਲ ਪੁਆਇੰਟ, ਲੁਧਿਆਣਾ-੧ ਮੋ: +੯੧੯੮੭੨੬-੦੯੯੨੧

ਵੜੇ ਸੂਰਮੇ ਆਣ ਸਰਹਿੰਦ ਵਿਚ ਨੇ,
ਦਿੱਤੀ ਰਹਿਣ ਨਾ ਇੱਟ ਨਾਲ ਇੱਟ ਸਿੰਘਾਂ।
ਜਿਨ੍ਹਾਂ ਕੋਹੇ ਸੀ, ਗੁਰੂ ਦੇ ਲਾਲ ਏਥੇ,
ਲਏ ਗੋਡਿਆਂ ਥੱਲੇ, ਨੇ ਸਿੱਟ ਸਿੰਘਾਂ।

ਨੀਹਾਂ ਵਿਚ ਤੂੰ, ਗੁਰਾਂ ਦੇ ਲਾਲ ਚਿਣਕੇ,
ਨੀਹਾਂ ਅਪਣੀਆਂ ਹੀ, ਲਈਆਂ ਹਿਲਾਅ ਸੂਬੇ।
ਰਿਹਾ ਅੱਤ ਖੁਦਾਈ, ਦਾ ਵੈਰ ਮੁੱਢ ਤੋਂ,
ਭਾਣਾ ਖੁਦਾਅ ਹੀ, ਰਿਹਾ ਵਰਤਾਅ ਸੂਬੇ।
ਸੂਬੇਦਾਰੀ ਸਰਹਿੰਦ, ਦੀ ਕੀ ਕਰਨੀ,
ਤੂੰ ਤੇ ਆਪਾ ਹੀ, ਲਿਆ ਮਿਟਾਅ ਸੂਬੇ।
ਮਹਿਲ ਅਟਾਰੀਆਂ, ਇੱਟਾਂ ਦਾ ਢੇਰ ਬਣੀਆਂ,
ਦਿੱਤੀ ਮਿੱਟੀ ਵਿਚ, ਮਿੱਟੀ ਮਿਲਾਅ ਸੂਬੇ।

ਬੰਦਾ ਸਿੰਘ ਬਹਾਦਰ, ਜਰਨੈਲ ਗੁਰ ਦਾ,
ਮੋਢੀ ਖਾਲਸਾ ਰਾਜ, ਦਾ ਹੋ ਗਿਆ ਉਹ।
ਮੱਥੇ ਲਗਾ ਕਲੰਕ, ਸਰਹਿੰਦ ਦੇ ਜੋ,
ਖ਼ੂਨ ਪਾਪੀਆਂ ਦੇ, ਨਾਲ ਧੋ ਗਿਆ ਉਹ।

ਰਹਿਮਤ ਸਤਿਗੁਰੂ ਦੀ, ਜੋਸ਼ ਖਾਲਸੇ ਦਾ,
ਸਿਰਜ ਗਿਆ ਏ, ਨਵਾਂ ਇਤਿਹਾਸ ਬੰਦਾ।
ਬਦਲਾ ਲੈਣਾ ਮਾਸੂਮਾਂ, ਦਾ ਜਾਬਰਾਂ ਤੋਂ,
ਰੱਖਦਾ ਏਹੋ ਸੀ, ਦ੍ਰਿੜ੍ਹ ਵਿਸ਼ਵਾਸ ਬੰਦਾ।
ਗੁਰੂ ਪਾਰਸ ਨਾਲ, ਛੋਹ ਕੇ ਸਿੱਖ ਲੋਹਾ,
ਹੋ ਗਿਆ ਸੀ, ਆਮ ਤੋਂ ਖਾਸ ਬੰਦਾ।
ਰਹੀ ਸਰਹਿੰਦ ਨਹੀਂ, ਫਤਿਹਗੜ੍ਹ ਸਾਹਿਬ ਬਣਿਆ,
'ਕੋਮਲ' ਪਾਪੀਆਂ ਦਾ, ਕਰ ਗਿਆ ਨਾਸ ਬੰਦਾ।

■

# ਕੇਸ

*-ਸ. ਗੁਰਮੁਖ ਸਿੰਘ ਰਾਹੀ**

ਰੱਖੇ ਕੇਸ ਪਿਆਰੇ ਸੀ ਜਿੰਦ ਨਾਲੋਂ ,
ਥੋੜ੍ਹਾ ਬੈਠ ਕੇ ਆਪਣਾ ਇਤਿਹਾਸ ਪੜ੍ਹ ਲੈ।
ਕੇਸ ਕੱਟਦੇ ਸੀ ਪਿਉ ਦੇ ਮਰਨ ਪਿੱਛੋਂ,
ਸੱਚੀ ਕਹੀ ਬਜ਼ੁਰਗਾਂ ਦੀ ਗੱਲ ਜਰ ਲੈ।
ਮੋਹਰ ਗੁਰਾਂ ਦੀ ਕੇਸ ਦੱਸ ਗਏ ਕਿੱਥੇ?
ਦਿਲ ਆਪਣੇ ਨਾਲ ਵਿਚਾਰ ਕਰ ਲੈ।
ਗੱਲ ਮੰਨ ਕੇ ਕਾਕਾ 'ਰਾਹੀ' ਦੀ ਤੂੰ,
ਕੇਸ ਰੱਖ ਕੇ ਸਿਰ ਦਸਤਾਰ ਧਰ# ਲੈ।

#ਬੰਨ੍ਹ

*੨੦੩-੨੦੪, ਨਿਊ ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੪-੫੧੫੯੩




## ਗਤਕਾ ਪੇਟੈਂਟ ਕਰਵਾਉਣ ਵਿਰੁੱਧ ਕਨੂੰਨੀ ਕਾਰਵਾਈ ਕਰੇਗੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੧੯ ਮਾਰਚ: ਬਾਣੀ ਅਤੇ ਬਾਣੇ ਆਧਾਰਿਤ ਸਿੱਖ ਸ਼ਸਤਰ ਕਲਾ ਗਤਕਾ ਨੂੰ ਦਿੱਲੀ ਦੀ ਇਕ ਫ਼ਰਮ ਵੱਲੋਂ ਸਿੱਖ ਸ਼ਸਤਰ ਵਿੱਦਿਆ ਅਤੇ ਗਤਕੇ ਦੇ ਨਾਂ ਨੂੰ ਟਰੇਡ ਮਾਰਕ ਕਨੂੰਨ ਤਹਿਤ ਪੇਟੈਂਟ ਕਰਵਾਉਣ ਦੀ ਸਖ਼ਤ ਨਿੰਦਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸੰਬੰਧਿਤ ਫ਼ਰਮ ਨੂੰ ਤਾੜਨਾ ਕਰਦਿਆਂ ਕਿਹਾ ਕਿ ਸਿੱਖ ਕੌਮ ਆਪਣੇ ਇਤਿਹਾਸ ਅਤੇ ਵਿਰਾਸਤ ਨਾਲ ਜੁੜੀ ਗੁਰੂ ਬਖ਼ਸ਼ਿਸ਼ ਪੁਰਾਤਨ ਵਿਰਾਸਤੀ ਯੁੱਧ ਕਲਾ ਨਾਲ ਛੇੜ-ਛਾੜ ਕਰਨ ਦੀ ਇਜਾਜ਼ਤ ਨਹੀਂ ਦੇਵੇਗੀ। ਉਨ੍ਹਾਂ ਕਿਹਾ ਕਿ ਇਹ ਮਾਮਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਚਾਰ-ਅਧੀਨ ਹੈ। ਇਸ ਸਾਰੀ ਅਵੱਗਿਆ ਲਈ ਕੌਣ-ਕੌਣ ਜ਼ਿੰਮੇਵਾਰ ਹੈ, ਇਸ ਦੀ ਤਹਿ ਤਕ ਪੜਤਾਲ ਕੀਤੀ ਜਾਵੇਗੀ। ਉਨ੍ਹਾਂ ਸੰਬੰਧਿਤ ਫ਼ਰਮ ਨੂੰ ਤੁਰੰਤ ਆਪਣੀ ਗ਼ਲਤੀ ਲਈ ਸਿੱਖ ਕੌਮ ਪਾਸੋਂ ਮਾਫ਼ੀ ਮੰਗਣ ਲਈ ਕਿਹਾ। ਭਾਰਤੀ ਟਰੇਡ ਮਾਰਕ ਕਨੂੰਨ ਅਨੁਸਾਰ ਨਵੀਂ ਕਾਢ ਨੂੰ ਹੀ ਪੇਟੈਂਟ ਕਰਵਾਇਆ ਜਾ ਸਕਦਾ ਹੈ, ਪਰੰਤੂ ਗਤਕਾ ਅਤੇ ਸਿੱਖ ਸ਼ਸਤਰ ਵਿੱਦਿਆ ਸਾਡੇ ਧਰਮ, ਵਿਰਸੇ ਅਤੇ ਗੁਰ-ਇਤਿਹਾਸ ਦਾ ਅਟੁੱਟ ਅੰਗ ਅਤੇ ਸਮੁੱਚੀ ਕੌਮ ਦੀ ਵਿਰਾਸਤ ਹੈ। ਇਹ ਕਿਸੇ ਦੀ ਨਿੱਜੀ ਜਗੀਰ ਨਹੀਂ ਹਨ। ਉਨ੍ਹਾਂ ਕਿਹਾ ਕਿ ਫ਼ਰਮ ਦੀ ਇਸ ਕੋਝੀ ਹਰਕਤ ਨਾਲ ਸਿੱਖ ਕੌਮ ਵਿਚ ਰੋਸ ਹੈ, ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਹਰਕਤ ਦੀ ਸਖ਼ਤ ਨਿੰਦਾ ਕਰਦਿਆਂ ਸੰਬੰਧਿਤ ਫ਼ਰਮ ਨੂੰ ਤਾੜਨਾ ਕਰਦੀ ਹੈ ਕਿ ਉਹ ਤੁਰੰਤ ਆਪਣੀ ਗ਼ਲਤੀ ਦੀ ਸਿੱਖ ਕੌਮ ਪਾਸੋਂ ਮੁਆਫ਼ੀ ਮੰਗ ਕੇ ਇਸ ਨੂੰ ਵਾਪਸ ਲਏ, ਨਹੀਂ ਤਾਂ ਸਖ਼ਤ ਕਨੂੰਨੀ ਕਾਰਵਾਈ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਨੂੰਨੀ ਕਾਰਵਾਈ ਲਈ ਵਕੀਲਾਂ ਨਾਲ ਸਲਾਹ-ਮਸ਼ਵਰਾ ਕੀਤਾ ਜਾ ਰਿਹਾ ਹੈ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰਿਆਣਾ 'ਚ ਗੁਰਦੁਆਰੇ 'ਤੇ ਹਮਲੇ ਦੇ ਪੀੜਤਾਂ ਦੀ ਕਰੇਗੀ ਸਹਾਇਤਾ-ਭਾਈ ਗੋਬਿੰਦ ਸਿੰਘ ਲੌਂਗੋਵਾਲ

ਪਟਿਆਲਾ, ੨੫ ਮਾਰਚ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਹਰਿਆਣਾ ਦੇ ਕੈਥਲ ਜ਼ਿਲ੍ਹੇ 'ਚ ਪੈਂਦੇ ਪਿੰਡ ਬਦਸੂਈ ਵਿਖੇ ਦੰਗਾਕਾਰੀਆਂ ਵੱਲੋਂ ਗੁਰਦੁਆਰਾ ਸਾਹਿਬ 'ਤੇ ਕੀਤੇ ਹਮਲੇ ਦੌਰਾਨ ਮਾਰੇ ਗਏ ਸਿੱਖ ਸ. ਸ਼ਮਸ਼ੇਰ ਸਿੰਘ ਦੇ ਪੀੜਤ ਪਰਵਾਰ ਨੂੰ ੨ ਲੱਖ ਰੁਪਏ ਅਤੇ ਜ਼ਖ਼ਮੀਆਂ ਨੂੰ ੨੫-੨੫ ਹਜ਼ਾਰ ਰੁਪਏ ਦੀ ਆਰਥਿਕ ਸਹਾਇਤਾ ਦੇਣ ਦਾ ਐਲਾਨ ਕੀਤਾ ਹੈ। ਭਾਈ ਗੋਬਿੰਦ

ਸਿੰਘ ਲੌਂਗੋਵਾਲ ਇੱਥੇ ਸਰਕਾਰੀ ਰਾਜਿੰਦਰਾ ਹਸਪਤਾਲ ਵਿਖੇ ਜ਼ੇਰ-ਏ-ਇਲਾਜ਼ ਜ਼ਖ਼ਮੀਆਂ ਦਾ ਪਤਾ ਲੈਣ ਲਈ ਪੁੱਜੇ ਸਨ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਗੱਲਬਾਤ ਕਰਦਿਆਂ ਕਿਹਾ ਕਿ ਹਰਿਆਣਾ ਵਿਖੇ ਵਾਪਰੀ ਘਟਨਾ ਅਤਿਅੰਤ ਨਿੰਦਣਯੋਗ ਹੈ ਅਤੇ ਹਰਿਆਣਾ ਸਰਕਾਰ ਨੂੰ ਇਸ ਘਟਨਾ ਦੇ ਦੋਸ਼ੀਆਂ ਵਿਰੁੱਧ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੀੜਤ ਸਿੱਖਾਂ ਦੇ ਨਾਲ ਹਮਦਰਦੀ ਪ੍ਰਗਟ ਕਰਦੀ ਹੈ। ਉਨ੍ਹਾਂ ਦੋਸ਼ ਲਗਾਇਆ ਕਿ ਦੇਸ਼ ਭਰ ਅੰਦਰ ਘੱਟ-ਗਿਣਤੀਆਂ 'ਤੇ ਲਗਾਤਾਰ ਹਮਲੇ ਹੋ ਰਹੇ ਹਨ, ਜਿਸ ਨੂੰ ਰੋਕਣ ਲਈ ਸਰਕਾਰਾਂ ਨੂੰ ਸਖ਼ਤੀ ਵਰਤਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਹਰਿਆਣਾ ਦੀ ਘਟਨਾ ਲਈ ਜ਼ਿੰਮੇਵਾਰਾਂ ਨੂੰ ਸਜ਼ਾਵਾਂ ਵਿਚ ਢਿੱਲ ਨਹੀਂ ਵਰਤੀ ਜਾਣੀ ਚਾਹੀਦੀ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੀੜਤਾਂ ਨੂੰ ਕਨੂੰਨੀ ਸਹਾਇਤਾ ਦੇਣ ਦਾ ਐਲਾਨ ਵੀ ਕੀਤਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਮਾਮਲੇ ਸਬੰਧੀ ਮੁਕੰਮਲ ਤੱਥ ਜਾਣਨ ਲਈ ਪੜਤਾਲ ਕਰਵਾਈ ਜਾ ਰਹੀ ਹੈ ਤਾਂ ਜੋ ਸਥਾਨਕ ਸਿੱਖਾਂ ਦੀ ਮਦਦ ਲਈ ਕਾਰਵਾਈ ਕੀਤੀ ਜਾ ਸਕੇ।

## ਖਿਜਰਾਬਾਦ 'ਚ ਸਮਾਗਮ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਥਾਂ ਹੋਰ ਗ੍ਰੰਥ ਦੇ ਪ੍ਰਕਾਸ਼ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਿਆ ਨੋਟਿਸ

ਸ੍ਰੀ ਅੰਮ੍ਰਿਤਸਰ, ੨੯ ਮਾਰਚ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕੁਰਾਲੀ ਨੇੜਲੇ ਪਿੰਡ ਖਿਜਰਾਬਾਦ ਦੇ ਇਕ ਡੇਰੇ ਵਿਚ ਕਰਵਾਏ ਗਏ ਸਮਾਗਮ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਂ ਕਿਸੇ ਹੋਰ ਗ੍ਰੰਥ ਦਾ ਪ੍ਰਕਾਸ਼ ਕਰਨ ਅਤੇ ਰਾਗੀ ਸਿੰਘਾਂ ਨੂੰ ਧੋਖੇ ਵਿਚ ਰੱਖ ਕੇ ਗੁਰਬਾਣੀ ਕੀਰਤਨ ਕਰਵਾਉਣ ਦੀ ਸਖ਼ਤ ਨਿਖੇਧੀ ਕੀਤੀ ਹੈ। ਉਨ੍ਹਾਂ ਆਖਿਆ ਕਿ ਇਹ ਸਿੱਖ ਸਿਧਾਂਤਾਂ, ਸਿੱਖ ਰਹਿਤ ਮਰਯਾਦਾ, ਸਿੱਖ ਪਰੰਪਰਾਵਾਂ ਤੇ ਰਵਾਇਤਾਂ ਦਾ ਘੋਰ ਉਲੰਘਣ ਹੈ, ਜਿਸ ਨੂੰ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਡਾ. ਰੂਪ ਸਿੰਘ ਨੇ ਕਿਹਾ ਕਿ ਸੋਸ਼ਲ ਮੀਡੀਆ 'ਤੇ ਕੌਮ ਦੇ ਪ੍ਰਸਿੱਧ ਰਾਗੀ ਭਾਈ ਮਨਿੰਦਰ ਸਿੰਘ ਵੱਲੋਂ ਇਸ ਸਬੰਧ ਵਿਚ ਸੰਗਤ ਸਾਹਮਣੇ ਆਪਣਾ ਪੱਖ ਰੱਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਭਾਈ ਮਨਿੰਦਰ ਸਿੰਘ ਅਨੁਸਾਰ ਉਨ੍ਹਾਂ ਨੂੰ ਧੋਖੇ ਨਾਲ ਸਮਾਗਮ ਵਿਚ ਸੱਦ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਂ ਕਿਸੇ ਹੋਰ ਗ੍ਰੰਥ ਦਾ ਪ੍ਰਕਾਸ਼ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਨੇ ਆਖਿਆ ਕਿ ਇਹ ਇਕੱਲੇ ਰਾਗੀ ਜਥੇ ਨਾਲ ਧੋਖਾ ਹੀ ਨਹੀਂ ਹੈ, ਸਗੋਂ ਸਾਰੀ ਕੌਮ ਨਾਲ ਵਿਸ਼ਵਾਸਘਾਤ ਹੈ। ਉਨ੍ਹਾਂ ਇਸ ਘਟਨਾ ਦੀ ਸਖ਼ਤ ਨਿੰਦਾ ਕਰਦਿਆਂ ਆਖਿਆ ਕਿ ਸਿੱਖੀ ਨੂੰ ਢਾਹ ਲਾਉਣ ਵਾਲੀਆਂ ਅਜਿਹੀਆਂ ਚਾਲਾਂ ਤੋਂ ਕੌਮ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੇ ਧਾਰਮਿਕ ਗ੍ਰੰਥ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ ਅਤੇ ਇਸ

ਪਾਵਨ ਗ੍ਰੰਥ ਦੇ ਤੁੱਲ ਹੋਰ ਕਿਸੇ ਦੁਨਿਆਵੀ ਗ੍ਰੰਥ ਦਾ ਪ੍ਰਕਾਸ਼ ਨਹੀਂ ਕੀਤਾ ਜਾ ਸਕਦਾ। ਡਾ. ਰੂਪ ਸਿੰਘ ਅਨੁਸਾਰ ਉਕਤ ਮਾਮਲੇ ਦੇ ਸਬੰਧ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਵੱਲੋਂ ਪੜਤਾਲੀਆ ਕਮੇਟੀ ਬਣਾਈ ਗਈ ਹੈ। ਉਨ੍ਹਾਂ ਸਿੱਖ ਸੰਗਤ ਨੂੰ ਅਪੀਲ ਕੀਤੀ ਕਿ ਉਹ ਸਿੱਖ ਸਿਧਾਂਤਾਂ ਦੀ ਉਲੰਘਣਾ ਕਰਨ ਵਾਲੇ ਅਜਿਹੇ ਲੋਕਾਂ ਤੋਂ ਸੁਚੇਤ ਰਹਿਣ ਅਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਮੰਨਣ।

## ਰਾਸ਼ਟਰਪਤੀ ਦੀ ਹਾਜ਼ਰੀ ਵਿਚ ਮੂਲ ਮੰਤਰ ’ਤੇ ਨਾਚ ਦੀ ਭਾਈ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੨ ਅਪ੍ਰੈਲ: ਸਾਊਥ ਅਮਰੀਕਾ ਦੇ ਦੇਸ਼ ਚਿਲੀ ਦੀ ਰਾਜਧਾਨੀ ਸੈਨਟਿਆਗੋ ਵਿਖੇ ਭਾਰਤ ਦੇ ਰਾਸ਼ਟਰਪਤੀ ਸ੍ਰੀ ਰਾਮਨਾਥ ਕੋਵਿੰਦ ਦੀ ਮੌਜੂਦਗੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਗੁਰਬਾਣੀ ਅਤੇ ਮੂਲ ਮੰਤਰ ਦੇ ਗਾਇਨ ’ਤੇ ਨ੍ਰਿਤ ਕੀਤੇ ਜਾਣ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਰਤ ਦੇ ਰਾਸ਼ਟਰਪਤੀ ਦੇ ਫੇਸਬੁੱਕ ਪੇਜ ’ਤੇ ਪਾਈ ਗਈ ਇਸ ਦੀ ਵੀਡੀਓ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਇਸ ਨੂੰ ਮੰਦਭਾਗਾ ਕਰਾਰ ਦਿੱਤਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਮੂਲ ਮੰਤਰ ਅਤੇ ਜਪੁਜੀ ਸਾਹਿਬ ਦੀ ਪਾਵਨ ਗੁਰਬਾਣੀ ਦੀ ਪਹਿਲੀ ਪਾਉੜੀ ਦੇ ਗਾਇਨ ’ਤੇ ਕੀਤਾ ਗਿਆ ਨ੍ਰਿਤ ਸਿੱਖ ਸਿਧਾਂਤਾਂ, ਰਵਾਇਤਾਂ, ਮਰਯਾਦਾ ਤੇ ਕਦਰਾਂ-ਕੀਮਤਾਂ ਦੇ ਵਿਰੁੱਧ ਹੈ ਜਿਸ ਨਾਲ ਸਿੱਖ ਕੌਮ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜੀ ਹੈ। ਉਨ੍ਹਾਂ ਕਿਹਾ ਭਾਰਤ ਦੇ ਰਾਸ਼ਟਰਪਤੀ ਦੀ ਹਾਜ਼ਰੀ ਵਿਚ ਅਜਿਹਾ ਕਰਨਾ ਅਤੇ ਫਿਰ ਮਾਨਯੋਗ ਰਾਸ਼ਟਰਪਤੀ ਦੇ ਫੇਸਬੁੱਕ ਪੇਜ ’ਤੇ ਪਾ ਕੇ ਪ੍ਰਸੰਸਾ ਕਰਨੀ ਸਿੱਖ ਧਰਮ ਦੇ ਸਿਧਾਂਤਾਂ ਨੂੰ ਸੱਟ ਮਾਰਨ ਵਾਲੀ ਗੱਲ ਹੈ। ਉਨ੍ਹਾਂ ਆਖਿਆ ਕਿ ਪਾਵਨ ਗੁਰਬਾਣੀ ਅਧਿਆਤਮਿਕ ਗਿਆਨ ਦਾ ਸੋਮਾ ਹੈ ਅਤੇ ਇਸ ਦਾ ਕੇਵਲ ਸੰਗਤ ਵਿਚ ਕੀਰਤਨ ਹੀ ਕੀਤਾ ਜਾ ਸਕਦਾ ਹੈ। ਗੁਰਬਾਣੀ ਦੇ ਗਾਇਨ ’ਤੇ ਨਾਚ ਕਰਨਾ ਸਿੱਖ ਮਰਯਾਦਾ ਦਾ ਹਿੱਸਾ ਨਹੀਂ ਹੈ, ਜਦਕਿ ਸੈਨਟਿਆਗੋ ਵਿਖੇ ਸਮਗਾਮ ਦੌਰਾਨ ਅਜਿਹਾ ਕਰਕੇ ਸਿੱਖ ਮਰਯਾਦਾ ਨੂੰ ਚੁਣੌਤੀ ਦਿੱਤੀ ਗਈ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਇਹ ਮਾਮਲਾ ਬੇਹੱਦ ਸੰਜੀਦਾ ਹੈ ਅਤੇ ਇਸ ਸਬੰਧੀ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਨਾਲ ਵਿਚਾਰ ਕਰਕੇ ਅਗਲੀ ਕਾਰਵਾਈ ਕੀਤੀ ਜਾਵੇਗੀ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਵਿਰਾਸਤ ਨੂੰ ਸੰਭਾਲਣ ਲਈ ਵਿਰਾਸਤੀ ਸਬ-ਕਮੇਟੀ ਗਠਿਤ

ਸ੍ਰੀ ਅੰਮ੍ਰਿਤਸਰ, ੫ ਅਪ੍ਰੈਲ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਿੱਖ ਵਿਰਾਸਤ ਨਾਲ ਸੰਬੰਧਿਤ ਇਮਾਰਤਾਂ, ਵਿਰਾਸਤੀ ਯਾਦਗਾਰਾਂ, ਇਤਿਹਾਸਿਕ ਵਸਤੂਆਂ ਅਤੇ ਇਤਿਹਾਸਿਕ ਦਰੱਖ਼ਤਾਂ

ਆਦਿ ਨੂੰ ਬਚਾਉਣ ਅਤੇ ਸਾਂਭ-ਸੰਭਾਲ ਕਰਨ ਲਈ ਇਕ ਵਿਰਾਸਤੀ ਕਮੇਟੀ ਦਾ ਗਠਨ ਕੀਤਾ ਹੈ। ਇਹ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦਿੱਤੀ ਹੈ। ਡਾ. ਰੂਪ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਿੱਖ ਵਿਰਾਸਤ ਨੂੰ ਵਿਨਾਸ਼ ਤੋਂ ਬਚਾਉਣ ਲਈ ਇਹ ਸਬ-ਕਮੇਟੀ ਬਣਾਈ ਹੈ। ਮੁੱਖ ਸਕੱਤਰ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ ਤੇ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੋਂ ਇਲਾਵਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੇ ਤਿੰਨ ਮੈਂਬਰ ਡਾ. ਕਰਮਜੀਤ ਸਿੰਘ ਚਾਹਲ, ਡਾ. ਸੁਲੱਖਣ ਸਿੰਘ ਤੇ ਪ੍ਰੋ. ਰਾਵਲ ਸਿੰਘ ਆਰਕੀਟੈਕਟ, ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਤੋਂ ਇਤਿਹਾਸਕਾਰ ਡਾ. ਨਰਿੰਦਰਪਾਲ ਸਿੰਘ, ਸ. ਸੱਜਣ ਸਿੰਘ, ਇੰਚਾਰਜ, ਸਲਾਰ ਗੰਜ ਮਿਊਜ਼ੀਅਮ ਹੈਦਰਾਬਾਦ, ਸ. ਕੁਲਬੀਰ ਸਿੰਘ ਸ਼ੇਰਗਿੱਲ ਚੀਫ਼ ਇੰਜੀਨੀਅਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਇਮਾਰਤਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਕਸੀਅਨ ਇਮਾਰਤੀ ਵਿਭਾਗ ਨੂੰ ਇਸ ਵਿਰਾਸਤੀ ਕਮੇਟੀ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਕਮੇਟੀ ਦੇ ਕੋਆਰਡੀਨੇਟਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਇਮਾਰਤਾਂ ਹੋਣਗੇ। ਡਾ. ਰੂਪ ਸਿੰਘ ਨੇ ਕਿਹਾ ਕਿ ਬਣਾਈ ਗਈ ਸਬ-ਕਮੇਟੀ ਵਿਚ ਵੱਖ-ਵੱਖ ਮਾਹਿਰਾਂ ਨੂੰ ਲਿਆ ਗਿਆ ਅਤੇ ਇਸ ਦਾ ਮੰਤਵ ਸਿੱਖ ਵਿਰਾਸਤ ਨੂੰ ਸੰਭਾਲਣਾ ਅਤੇ ਲੋੜ ਅਨੁਸਾਰ ਮੁਰੰਮਤ ਆਦਿ ਕਰਵਾਉਣਾ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਇਸ ਸਬ-ਕਮੇਟੀ ਦੀ ਪ੍ਰਵਾਨਗੀ ਤੇ ਰਿਪੋਰਟ ਤੋਂ ਬਿਨਾ ਭਵਿੱਖ ਵਿਚ ਕਿਸੇ ਵੀ ਇਤਿਹਾਸਿਕ ਇਮਾਰਤ ਨੂੰ ਢਾਹ ਕੇ ਨਵੀਂ ਉਸਾਰੀ ਨਹੀਂ ਕੀਤੀ ਜਾਵੇਗੀ।

ਜ਼ਿਕਰਯੋਗ ਹੈ ਕਿ ਡਾ. ਰੂਪ ਸਿੰਘ ਨੇ ਕੁਝ ਦਿਨ ਪਹਿਲਾਂ ਇਹ ਵਾਅਦਾ ਕੀਤਾ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਦੇ ਨਿਰਦੇਸ਼ਾਂ ਤਹਿਤ ਵਿਰਾਸਤੀ ਇਮਾਰਤਾਂ, ਇਤਿਹਾਸਿਕ ਵਸਤੂਆਂ ਤੇ ਇਤਿਹਾਸਿਕ ਦਰੱਖ਼ਤਾਂ ਆਦਿ ਦੀ ਸਾਂਭ-ਸੰਭਾਲ ਲਈ ਇਕ ਵਿਸ਼ੇਸ਼ ਕਮੇਟੀ ਦਾ ਗਠਨ ਕੀਤਾ ਜਾਵੇਗਾ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਪਿੰਡ ਲੁਹਾਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਬੀਰ ਸਿੰਘ ਮਾਨੋਚਾਹਲ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਿੰਡ ਲੁਹਾਰ, ਜ਼ਿਲ੍ਹਾ ਤਰਨ ਤਾਰਨ ਵਿਖੇ ੧੫ ਜਨਵਰੀ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਜਗਦੇਵ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਜਗਦੇਵ ਕਲਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ੨੩ ਫਰਵਰੀ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਗੁਰਦੁਆਰਾ ਸ਼ਹੀਦਾਂ ਲੱਧੇਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਆਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ੧੯ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਭੱਠਲ ਭਾਈਕੇ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਲਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਭੱਠਲ ਭਾਈਕੇ, ਤਹਿਸੀਲ ਤੇ ਜ਼ਿਲ੍ਹਾ ਤਰਨ ਤਾਰਨ ਵਿਖੇ ਗੁਰਦੁਆਰਾ ਬਾਬੇ ਸ਼ਹੀਦਾਂ ਸਾਹਿਬ ਵਿਖੇ ਗੁਰ ਫਤਿਹ ਵੈਲਫ਼ੇਅਰ ਸੁਸਾਇਟੀ (ਗੁਰ ਫਤਿਹ ਗੁਰਮਤਿ ਪ੍ਰਚਾਰ) ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ੨੪ ਫਰਵਰੀ, ੨੦੧੯ ਨੂੰ ਅੰਮ੍ਰਿਤ-ਪਾਨ ਕਰਵਾਇਆ ਗਿਆ, ਜਿਸ ਦੌਰਾਨ ੬੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕਲਗੀਧਰ ਸਾਹਿਬ, ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਦਰਬਾਰ ਸੁਸਾਇਟੀ, ਅਜਨਾਲਾ ਦੇ ਵਿਸ਼ੇਸ਼ ਸਹਿਯੋਗ ਨਾਲ ੨੪ ਫਰਵਰੀ, ੨੦੧੯ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ। ਇਸ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੫੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਪਿੰਡ ਸੋਹੀਆਂ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਸੋਹੀਆਂ ਕਲਾਂ, ਤਹਿਸੀਲ ਤੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੪ ਮਾਰਚ, ੨੦੧੯ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਵਿਚ ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ। ਇਸ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਪਿੰਡ ਦੀਨੇਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਦੀਨੇਵਾਲ, ਹਲਕਾ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ ਵਿਖੇ ਜਥੇਦਾਰ ਬਲਵਿੰਦਰ ਸਿੰਘ ਵੇਈਂਪੁਈ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਸਦਕਾ ਆਸ-ਪਾਸ ਦੇ ਨਗਰਾਂ ਵਿਖੇ ਸੰਗਤ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਣ ਲਈ ਪ੍ਰੇਰਿਤ ਕੀਤਾ ਗਿਆ ਅਤੇ ਨਗਰ ਕੀਰਤਨ ਸਜਾਇਆ ਗਿਆ, ਜਿਸ ਤਹਿਤ ੪ ਮਾਰਚ, ੨੦੧੯ ਨੂੰ ਗੁਰਦੁਆਰਾ ਬਾਬਾ ਜੀਵਨ ਸਿੰਘ ਵਿਖੇ ਅੰਮ੍ਰਿਤ-ਸੰਚਾਰ ਦਾ ਆਯੋਜਨ ਕੀਤਾ। ਇਸ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੮੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਗਰਨਾ ਸਾਹਿਬ ਬੋਦਲ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੧੪ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।